ਵਾਲਿਆਂ ਵੱਲੋਂ ਗ੍ਰਿਹਸਤ ਜੀਵਨ ਦੇ ਤਿਆਗ ਦੀ ਪੁਰਜ਼ੋਰ ਨਿਖੇਧੀ ਕੀਤੀ ਅਤੇ ਜੋਗੀਆਂ ਆਦਿ ਦੀ ਇਸ ਲਈ ਨਿੰਦਾ ਕੀਤੀ ਕਿ ਆਪਣਾ ਘਰ-ਬਾਰ ਤਿਆਗ ਕੇ ਫਿਰ ਹੋਰਨਾਂ ਦੇ ਘਰੋਂ ਰੋਟੀ ਮੰਗ ਕੇ ਖਾਣੀ ਹੈ ਅਤੇ ਦੂਜਿਆਂ ਦੀਆਂ ਇਸਤਰੀਆਂ ਨੂੰ ਬੁਰੀ ਨਜ਼ਰ ਨਾਲ ਤੱਕਣਾ ਹੈ ਤਾਂ ਪਰਮਾਤਮਾ ਕਿੱਥੋਂ ਲੱਭਣਾ ਹੈ?

*ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥*
*ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥*
*ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥*
*ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥* (*ਪੰਨਾ ੧੦੧੩*)

ਗੁਰਮਤਿ ਅਨੁਸਾਰ ਗ੍ਰਿਹਸਤੀ ਜੀਵਨ ਵਿਚ ਨੇਕ ਕਮਾਈ ਕਰਨੀ, ਵੰਡ ਕੇ ਖਾਣਾ ਤੇ ਸੰਸਾਰ ਦੇ ਵਿਹਾਰਾਂ ਨੂੰ ਚੰਗੀ ਰੀਤਿ ਨਾਲ ਕਰਦੇ ਹੋਏ ਹਰ ਵੇਲੇ ਆਪਣੇ ਮਾਲਕ ਨੂੰ ਯਾਦ ਰੱਖਣਾ ਹੀ ਉੱਤਮ ਇਨਸਾਨ ਦੇ ਗੁਣ ਹਨ। ਗ੍ਰਿਹਸਤੀ ਵਿਚ ਰਹਿ ਕੇ ਵੀ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ:

*ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥* (*ਪੰਨਾ ੬੬੧*)

ਗੁਰਮਤਿ ਵਿਚ ਆਪਣੇ ਸਾਥੀ ਪ੍ਰਤੀ ਵਫ਼ਾਦਾਰ ਰਹਿਣ ਅਤੇ ਸ਼ੁਭ ਗੁਣਾਂ ਨੂੰ ਗ੍ਰਹਿਣ ਕਰਨ ਉੱਤੇ ਬਹੁਤ ਜ਼ੋਰ ਦਿੱਤਾ ਗਿਆ ਹੈ ਅਤੇ ਅਜਿਹੀ ਸ਼ੁਭ ਗੁਣਾਂ ਵਾਲੀ ਜੀਵ-ਇਸਤਰੀ ਨੂੰ ਗੁਣਵੰਤੀ, ਸਚਿਆਰ, ਸੁਹਾਗਣ, ਸੁਚੱਜੀ, ਸੁਘੜ ਅਤੇ ਸੁਲੱਖਣੀ ਕਿਹਾ ਹੈ। ਜੋ ਸ਼ੁਭ ਗੁਣਾਂ ਤੋਂ ਵਿਹੀਨ ਹੈ ਉਹ ਕੁੜਿਆਰ, ਦੁਹਾਗਣ, ਕੁਲੱਖਣੀ, ਕੁਸੋਹਣੀ ਅਤੇ ਕੁਚੱਜੀ ਹੈ। ਉਸ ਬਾਰੇ ਗੁਰਬਾਣੀ ਵਿਚ ਕਿਹਾ ਗਿਆ ਹੈ:

*ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥* (*ਪੰਨਾ ੮੫*)

ਇਸ ਦੇ ਵਿਪਰੀਤ ਸਚਿਆਰ ਜੀਵ-ਇਸਤਰੀ ਆਪਣੇ ਗੁਣਾਂ ਨਾਲ ਪ੍ਰਭੂ-ਪਤੀ ਨੂੰ ਰਿਝਾ ਸਕਦੀ ਹੈ। ਪ੍ਰਭੂ-ਭਾਲ ਵਿਚ ਲੱਗੀ ਜੀਵ-ਆਤਮਾ ਨੂੰ ਗੁਰਬਾਣੀ ਵਿਚ ਨਾਰ ਅਤੇ ਪ੍ਰਭੂ ਨੂੰ ਉਸ ਦਾ ਮੀਤ ਕਿਹਾ ਗਿਆ ਹੈ। ਮੀਤ ਨੂੰ ਚੰਗੇ ਗੁਣਾਂ ਨਾਲ ਵੱਸ ਕਰਨ ਦੀ ਉਪਮਾ ਰਾਹੀਂ ਸ਼ੁਭ ਗੁਣਾਂ ਦੀ ਮਹਿਮਾ ਬਾਰੇ ਗੁਰੂ ਨਾਨਕ ਸਾਹਿਬ ਦੀ ਪਾਵਨ ਬਾਣੀ ਵਿਚ ਉਲੇਖ ਹੈ:

*ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ॥*
*ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥* (*ਪੰਨਾ ੧੭*)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚ ਵੀ ਇਸ ਸੰਬੰਧੀ ਵਿਚਾਰ ਮਿਲ ਜਾਂਦੇ ਹਨ:

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥* (*ਪੰਨਾ ੧੩੮੪*)

ਭਾਵ ਅਡੋਲਤਾ ਨਾਲ, ਸੰਤੋਖ ਨਾਲ, ਮਿੱਠੇ ਬੋਲਾਂ ਨਾਲ, ਨਿਮਰਤਾ ਨਾਲ, ਖ਼ਿਮਾ ਨਾਲ ਅਤੇ ਅਜਿਹੇ ਹੋਰ ਸਦਗੁਣਾਂ ਨਾਲ ਹੀ ਪਤਨੀ ਨੂੰ ਪਤੀ ਦਾ ਪਿਆਰ ਪ੍ਰਾਪਤ ਹੁੰਦਾ ਹੈ।

ਬਾਣੀਕਾਰਾਂ ਨੇ ਆਪਣੇ ਆਪ ਨੂੰ ਪ੍ਰਭੂ-ਪਤੀ ਦੀ ਪਤਨੀ ਮੰਨ ਕੇ ਆਪਣੇ ਮਨੋਵੇਗਾਂ

ਅਤੇ ਮਨੋਭਾਵਾਂ ਦਾ ਵਰਣਨ ਕੀਤਾ ਹੈ। ਸਪਸ਼ਟ ਪ੍ਰਤੀਤ ਹੁੰਦਾ ਹੈ ਕਿ 'ਸੁਲੱਖਣੀ ਨਾਰ' ਦੇ ਵਿਵਹਾਰ ਤੋਂ ਪ੍ਰਭਾਵਿਤ ਹੋ ਕੇ ਹੀ ਬਾਣੀ ਦੇ ਰਚਨਹਾਰਾਂ ਨੇ ਪ੍ਰਭੂ ਪ੍ਰਾਪਤੀ ਲਈ, ਪ੍ਰਭੂ-ਕਿਰਪਾ ਲਈ ਮਨੁੱਖ ਨੂੰ ਵੀ 'ਸੁਚੱਜੀ ਨਾਰ' ਵਰਗੇ ਸਦਗੁਣ ਅਪਣਾਉਣ ਦੀ ਪ੍ਰੇਰਨਾ ਦਿੱਤੀ ਹੈ। ਇਸਤਰੀ ਦੇ ਉਨ੍ਹਾਂ ਸਦਗੁਣਾਂ ਦਾ ਜਿਨ੍ਹਾਂ ਨਾਲ ਪਤੀ ਪਰਮਾਤਮਾ ਪ੍ਰਸੰਨ ਹੁੰਦਾ ਹੈ ਬਹੁਤ ਹੀ ਸੁੰਦਰ ਵਰਣਨ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਵਿਚ ਕੀਤਾ ਹੈ:

*ਬਤੀਹ ਸੁਲਖਣੀ ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥*
*ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥੩॥*
*ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥*
*ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥੪॥੩॥*

(ਪੰਨਾ ੩੭੧)

ਉਪਰੋਕਤ ਬਾਣੀ ਦੇ ਅਰਥਾਂ ਨੂੰ ਸਮਝ ਕੇ ਜੇ ਜੀਵਨ ਵਿਚ ਅਪਣਾ ਲਿਆ ਜਾਵੇ ਤਾਂ ਘਰ ਅਤੇ ਸਮਾਜ ਸਵਰਗ ਬਣ ਸਕਦਾ ਹੈ। ਸਭ ਤੋਂ ਪਹਿਲਾਂ ਲੋੜ ਹੈ 'ਬਤੀਹ ਸੁਲਖਣੀ' ਦੇ ਅਰਥ ਨੂੰ ਸਮਝਣ ਦੀ। 'ਬਤੀਹ ਸੁਲਖਣੀ' ਤੋਂ ਭਾਵ ਹੈ ਕਿ ਬਤੀਹ ਪ੍ਰਮੁੱਖ ਸ਼ੁਭ ਗੁਣਾਂ ਵਾਲੀ ਇਸਤਰੀ ਹੀ ਸੁਲੱਖਣੀ ਹੁੰਦੀ ਹੈ। ਇਹ ਬਤੀਹ ਸ਼ੁਭ ਗੁਣ ਕਿਹੜੇ ਹਨ ਇਸ ਦੇ ਸਬੰਧ ਵਿਚ ਵੱਖ-ਵੱਖ ਵਿਦਵਾਨ ਇਕਮੱਤ ਨਹੀਂ ਹਨ। ਇਨ੍ਹਾਂ ਵਿੱਚੋਂ ਭਾਈ ਕਾਨ੍ਹ ਸਿੰਘ ਨਾਭਾ ਨੇ ਜੋ ਚੋਣਵੇਂ ੩੨ ਗੁਣਾਂ ਦੀ ਸੂਚੀ ਤਿਆਰ ਕੀਤੀ ਅਤੇ ਗੁਰਮਤਿ ਮਾਰਤੰਡ[੧] ਵਿਚ ਪ੍ਰਸਤੁਤ ਕੀਤੀ ਹੈ, ਉਹ ਇਸ ਪ੍ਰਕਾਰ ਹੈ:

੧. ਸੁੰਦਰਤਾ, ੨. ਸਵੱਛਤਾ, ੩. ਲੱਜਾ, ੪. ਚਤੁਰਾਈ, ੫. ਵਿਦਯਾ, ੬. ਪਤੀ-ਭਗਤੀ, ੭. ਸੇਵਾ, ੮. ਦਯਾ, ੯. ਸਤਯ, ੧੦. ਪ੍ਰਿਯਬਾਣੀ, ੧੧. ਪ੍ਰਸੰਨਤਾ, ੧੨. ਨਿਮਰਤਾ, ੧੩. ਨਿਸ਼ਕਪਟਤਾ, ੧੪. ਏਕਤਾ, ੧੫. ਧੀਰਜ, ੧੬. ਧਰਮ ਨੇਸ਼ਠਾ, ੧੭. ਸੰਯਮ, ੧੮. ਉਦਾਰਤਾ, ੧੯. ਗੰਭੀਰਤਾ, ੨੦. ਉੱਦਮ, ੨੧. ਸੂਰਬੀਰਤਾ, ੨੨. ਰਾਗ, ੨੩. ਕਾਵਯ, ੨੪. ਚਿਤ੍ਰ, ੨੫. ਔਸ਼ਧ, ੨੬. ਰਸੋਈ, ੨੭. ਸਿਉਣ ਦੀ ਵਿੱਦਿਆ, ੨੮. ਪਰੋਣ ਦੀ ਵਿੱਦਿਆ, ੨੯. ਘਰ ਦੀਆਂ ਵਸਤੂਆਂ ਨੂੰ ਯਥਾ ਯੋਗ ਸ਼ਿੰਗਾਰਨਾ, ੩੦. ਬਜ਼ੁਰਗਾਂ ਦਾ ਮਾਨ, ੩੧. ਘਰ ਆਏ ਪ੍ਰਾਹੁਣਿਆਂ ਦਾ ਸਨਮਾਨ, ੩੨. ਸੰਤਾਨ ਦਾ ਪਾਲਨ।

ਗੁਰਮਤਿ ਅਨੁਸਾਰ ਅਜਿਹੇ ਗੁਣਾਂ ਵਾਲੀ ਇਸਤਰੀ ਨਿਰੰਤਰ ਪਵਿੱਤਰ ਰਹਿੰਦੀ ਹੈ ਅਤੇ ਉੱਤਮ ਸੰਤਾਨ ਦੀ ਜਨਨੀ ਹੁੰਦੀ ਹੈ। ਦਰਾਣੀ, ਜਿਠਾਣੀ ਨੂੰ ਉਹ ਹਰ ਤਰ੍ਹਾਂ ਦਾ ਸੰਤੋਖ ਦਿੰਦੀ ਹੈ ਅਤੇ ਪਤੀ ਦੀ ਹਰ ਇੱਛਾ ਪੂਰੀ ਕਰਦੀ ਹੈ। ਸਾਰੇ ਪਰਵਾਰ ਵਿਚ ਸਭ ਤੋਂ ਉੱਤਮ ਹੁੰਦੀ ਹੈ ਅਤੇ ਸਾਰੇ ਦਿਉਰਾਂ-ਜੇਠਾਂ ਨੂੰ ਚੰਗੇ ਰਾਹ ਪਾਉਂਦੀ ਹੈ। ਅਜਿਹੀ ਸੁਚੱਜੀ ਨਾਰ ਦੇ ਘਰ ਵਿਚ ਆਉਣ ਨਾਲ ਘਰ ਸਵਰਗ ਬਣ ਜਾਂਦਾ ਹੈ। ਪਰ 'ਕੁਚੱਜੀ ਨਾਰ' ਦੇ ਪੈਰ ਘਰ ਵਿਚ ਪੈਣ ਨਾਲ ਸਵਰਗ ਵਰਗਾ ਘਰ ਵੀ ਨਰਕ ਬਣ ਜਾਂਦਾ ਹੈ। ਹਾਲਾਂਕਿ ਉਪਰੋਕਤ ਬਾਣੀ ਨੂੰ ਅਧਿਆਤਮਿਕ ਪਰਿਪੇਖ ਵਿਚ ਵੀ ਵੇਖਿਆ ਜਾ ਸਕਦਾ ਹੈ ਪਰ ਫਿਰ ਵੀ ਜੇ ਸਾਡੇ ਵਿੱਚੋਂ ਹਰੇਕ ਬੱਚੀ, ਹਰੇਕ ਭੈਣ ਉਪਰੋਕਤ ਗੁਣਾਂ ਵਿੱਚੋਂ ਵੱਧ ਤੋਂ ਵੱਧ ਗੁਣਾਂ ਨੂੰ ਵੀ ਅਪਣਾਉਣ ਦਾ ਜਤਨ ਕਰ ਲਵੇ ਤਾਂ ਜਿੱਥੇ ਸਾਡੀਆਂ ਸੁਚੱਜੀਆਂ ਧੀਆਂ-ਭੈਣਾਂ ਖੁਦ ਹਰਮਨ ਪਿਆਰੀਆਂ ਬਣ ਸਕਦੀਆਂ ਹਨ ਉੱਥੇ ਆਪਣਾ, ਆਪਣੇ ਮਾਤਾ-ਪਿਤਾ, ਆਪਣੇ ਪਰਵਾਰ, ਆਪਣੇ ਗੁਰੂ-

ਜਨਾਂ, ਆਪਣੇ ਸਕੂਲ-ਕਾਲਜ, ਆਪਣੇ ਸਮਾਜ ਅਤੇ ਆਪਣੇ ਦੇਸ਼ ਦਾ ਨਾਮ ਵੀ ਰੌਸ਼ਨ ਕਰ ਸਕਦੀਆਂ ਹਨ। ਇਕ ਚੰਗੇ, ਸਫ਼ਲ ਅਤੇ ਨਿੱਗਰ ਸਮਾਜ ਦੀ ਨੀਂਹ ਰੱਖਣ ਵਿਚ ਸਹਾਈ ਹੋ ਸਕਦੀਆਂ ਹਨ।

ਸ੍ਰੀ ਗੁਰੂ ਅਮਰਦਾਸ ਜੀ ਵਾਰ ਸੂਹੀ ਵਿਚ ਬਿਆਨ ਕਰਦੇ ਹਨ ਕਿ ਇਸਤਰੀ ਦੁਆਰਾ ਕੀਤੇ ਗਏ ਸਭ ਸ਼ਿੰਗਾਰ ਵੀ ਤਾਂ ਹੀ ਸਕਾਰਥ ਹੋ ਸਕਦੇ ਹਨ ਜੇ ਉਸ ਦਾ ਪਤੀ ਉਸ 'ਤੇ ਖ਼ੁਸ਼ ਹੋਵੇ। ਪਰ ਸਾਰੇ ਕਰਤੱਵ ਪਤਨੀ ਦੇ ਹੀ ਤਾਂ ਨਹੀਂ। ਆਦਰਸ਼ ਪਤੀ-ਪਤਨੀ ਉਹ ਹਨ ਜੋ ਸਿਰਫ਼ ਸਰੀਰਕ ਤੌਰ 'ਤੇ ਹੀ ਵੱਖ ਦਿਖਦੇ ਹਨ ਪਰ ਆਤਮਿਕ ਤੌਰ 'ਤੇ ਉਹ ਸਭ ਵਖਰੇਵੇਂ, ਸਭ ਅਸਮਾਨਤਾਵਾਂ ਨੂੰ ਦੂਰ ਕਰ ਚੁਕੇ ਹੁੰਦੇ ਹਨ:

*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥*
*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥* (ਪੰਨਾ ੭੮੮)

ਇਵੇਂ ਗੁਰਬਾਣੀ ਅਨੁਸਾਰ ਪ੍ਰਭੂ ਵੀ ਕਰਤਵਬੱਧ ਹੁੰਦਾ ਹੈ ਕਿ ਜੀਵ-ਆਤਮਾ ਨੂੰ ਗਲੇ ਲਗਾਏ, ਉਸ ਨੂੰ ਪ੍ਰੇਮ ਕਰੇ, ਉਸ ਦੀ ਸੰਭਾਲ ਕਰੇ। ਇਹੋ ਹੀ ਕਰਤੱਵ ਹੁੰਦਾ ਹੈ ਗੁਣਵੰਤੀ ਨਾਰ ਦੇ ਪਤੀ ਦਾ।

ਗੁਰਮਤਿ ਇਸਤਰੀ ਨੂੰ ਧਾਰਮਿਕ ਅਤੇ ਅਧਿਆਤਮਿਕ ਮਾਰਗ 'ਤੇ ਤੁਰਨ ਦੀ ਪੂਰਨ ਸੁਤੰਤਰਤਾ ਦਿੰਦਾ ਹੈ। ਪਰ ਉਹ ਮਨਮੱਤ ਭਾਵ ਝੂਠ, ਪਾਖੰਡ, ਵਿਖਾਵੇ ਅਤੇ ਵਹਿਮਾਂ-ਭਰਮਾਂ, ਜਾਦੂ-ਟੂਣਿਆਂ ਅਤੇ ਕਰਮਕਾਂਡਾਂ ਦਾ ਤਿਆਗ ਕਰ ਕੇ ਭਗਤੀ ਮਾਰਗ ਨੂੰ ਅਪਣਾਉਣ ਦਾ ਸੰਦੇਸ਼ ਦਿੰਦਾ ਹੋਇਆ ਅਜਿਹੀਆਂ ਇਸਤਰੀਆਂ ਨੂੰ ਰਾਣੀਆਂ-ਮਹਾਰਾਣੀਆਂ ਨਾਲੋਂ ਵੱਧ ਸਤਿਕਾਰ ਦਿੰਦਾ ਹੈ:

*ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ॥*
*ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ॥ (ਪੰਨਾ ੧੩੭੩)*

ਗੁਰਬਾਣੀ ਜਿੱਥੇ 'ਸੁਚੱਜੀਆਂ ਨਾਰਾਂ' ਦੇ ਸਿਧਾਂਤਕ ਪੱਖ ਨੂੰ ਉਘੇੜਦੀ ਹੈ ਉੱਥੇ ਸਿੱਖ ਇਤਿਹਾਸ ਵੀ ਐਸੀਆਂ ਨਾਰਾਂ ਦੀ ਮਹਾਨਤਾ ਦੇ ਗੁਣ ਗਾਉਂਦਾ ਹੈ।[੨] ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਵਿਆਖਿਆਕਾਰ ਭਾਈ ਗੁਰਦਾਸ ਜੀ 'ਸੁਚੱਜੀਆਂ ਨਾਰਾਂ' ਨੂੰ 'ਅਰਧ ਸਰੀਰੀ ਮੋਖ ਦੁਆਰੀ' ਕਹਿ ਕੇ ਸਤਿਕਾਰਦੇ ਹਨ, ਅਜਿਹੀਆਂ ਸੁਚੱਜੀਆਂ ਨਾਰਾਂ' ਨੇ ਗੁਰਮਤਿ ਦੇ ਸਿਧਾਂਤਾਂ ਨੂੰ ਵਿਵਹਾਰਕ ਜਾਮਾ ਪਹਿਨਾਉਣ ਵਿਚ ਪੂਰਨ ਯੋਗਦਾਨ ਦਿੱਤਾ। ਅਸੀਂ ਸਾਰੇ ਜਾਣਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਤਕ ਸਾਰੇ ਗੁਰੂ ਸਾਹਿਬਾਨ ਨੂੰ ਆਪਣੇ ਮਿਸ਼ਨ ਦੀ ਪੂਰਤੀ ਲਈ ਲੰਬੀਆਂ ਪ੍ਰਚਾਰ-ਫੇਰੀਆਂ 'ਤੇ ਆਉਣਾ-ਜਾਣਾ ਪਿਆ ਅਤੇ ਕਈ ਦੁਖਦਾਈ ਘਾਲਣਾਂ ਘਾਲਣੀਆਂ ਪਈਆਂ। ਇਨ੍ਹਾਂ ਔਖੇ ਸਮਿਆਂ ਵਿਚ ਗੁਰੂ ਕੇ ਮਹਿਲ ਪਰਵਾਰ ਦੀ ਸੰਭਾਲ ਦੀ ਜ਼ਿੰਮੇਵਾਰੀ ਨਿਭਾਉਣ ਤੋਂ ਇਲਾਵਾ ਗੁਰਦੁਆਰਿਆਂ ਅਤੇ ਸੰਗਤਾਂ ਦੀ ਸੇਵਾ-ਸੰਭਾਲ ਸੁਚਾਰੂ ਰੂਪ ਨਾਲ ਕਰ ਕੇ ਪੂਰਨ ਯੋਗਦਾਨ ਪਾਉਂਦੇ ਰਹੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਲੱਗਭਗ ੨੦ ਸਾਲ ਦੇ ਭ੍ਰਮਣ ਉਪਰੰਤ ਕਰਤਾਰਪੁਰ ਆ ਕੇ ਧਰਮਸਾਲ ਬਣਾ ਕੇ ਸੰਗਤਾਂ ਦੇ ਮਾਰਗ ਦਰਸ਼ਨ ਦਾ ਕੰਮ ਅਰੰਭਿਆ ਤਾਂ ਧਰਮਸਾਲ ਅਤੇ ਲੰਗਰ ਦਾ ਪ੍ਰਬੰਧ ਮਾਤਾ ਸੁਲੱਖਣੀ ਜੀ ਹੀ ਕਰਦੇ ਸਨ। ਗੁਰੂ ਅੰਗਦ ਦੇਵ ਜੀ ਦੇ ਮਹਿਲ ਮਾਤਾ ਖੀਵੀ ਜੀ ਦੁਆਰਾ ਸ਼ਰਧਾ ਅਤੇ ਪਿਆਰ ਨਾਲ ਕੀਤੀ ਜਾਂਦੀ ਲੰਗਰ ਦੀ ਸੇਵਾ ਦਾ ਪ੍ਰਮਾਣ ਤਾਂ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਵੀ ਮਿਲ ਜਾਂਦਾ ਹੈ।

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥* (ਪੰਨਾ ੯੬੭)

ਇਸੇ ਪ੍ਰਕਾਰ ਮਾਤਾ ਭਾਨੀ ਜੀ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਵੀ ਸਿੱਖ ਸੰਸਥਾਵਾਂ ਅਤੇ ਸੰਗਤਾਂ ਦੇ ਸੰਚਾਲਨ ਅਤੇ ਰਹਿਨੁਮਾਈ ਲਈ ਮਹੱਤਵਪੂਰਨ ਯੋਗਦਾਨ ਪਾਏ ਜੋ ਸਿੱਖ ਇਤਿਹਾਸ ਦੇ ਵਡਮੁੱਲੇ ਅਤੇ ਅਭਿੰਨ ਅੰਗ ਹਨ। ਗੁਰੂ ਅਮਰਦਾਸ ਜੀ ਦੁਆਰਾ ਪਰਦੇ ਦੀ ਪ੍ਰਥਾ ਅਤੇ ਸਤੀ ਦੀ ਪ੍ਰਥਾ ਦੀ ਸਮਾਪਤੀ ਅਤੇ ਵਿਧਵਾ ਪੁਨਰ ਵਿਆਹ ਦੀ ਮਾਨਤਾ ਲਈ ਜਤਨਾਂ ਦੇ ਪਿੱਛੇ ਵੀ ਉਨ੍ਹਾਂ ਦੇ ਮਹਿਲ ਮਨਸਾ ਦੇਵੀ ਜੀ ਦੀ ਸੂਝ ਹੀ ਮੰਨੀ ਜਾਂਦੀ ਹੈ। ਗੁਰੂ ਅਮਰਦਾਸ ਜੀ ਨੇ ਪ੍ਰਚਾਰ ਦੇ ਮੰਤਵ ਲਈ ਜੋ ਬਾਈ ਮੰਜੀਆਂ ਅਤੇ ਪੀੜੇ ਸਥਾਪਿਤ ਕੀਤੇ ਉਨ੍ਹਾਂ ਵਿੱਚੋਂ ਦੋ ਮੰਜੀਆਂ ਬੀਬੀ ਮਥੋ ਮੁਰਾਰੀ ਅਤੇ ਬੀਬੀ ਸਚਨ ਸਚ ਨੂੰ ਵੀ ਦਿੱਤੀਆਂ। ਮਾਤਾ ਮਨਸਾ ਦੇਵੀ ਜੀ ਗੁਰੂ ਜੀ ਨਾਲ ਪ੍ਰਚਾਰ-ਫੇਰੀਆਂ 'ਤੇ ਵੀ ਜਾਂਦੇ ਰਹੇ। ਇਵੇਂ ਹੀ ਮਾਤਾ ਕ੍ਰਿਸ਼ਨ ਕੌਰ ਆਪਣੇ ਪਤੀ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਨਾਲ ਪ੍ਰਚਾਰ-ਦੌਰਿਆਂ 'ਤੇ ਜਾਂਦੇ ਹੁੰਦੇ ਸਨ। ਗੁਰੂ-ਮਹਿਲਾਂ ਨੇ ਪੰਥ ਦੀ ਖ਼ਾਤਰ ਜੋ ਕੁਰਬਾਨੀਆਂ ਕੀਤੀਆਂ, ਉਨ੍ਹਾਂ ਨਾਲ ਇਤਿਹਾਸ ਭਰਿਆ ਹੋਇਆ ਹੈ। ਗੁਰੂ-ਮਹਿਲਾਂ ਤੋਂ ਇਲਾਵਾ ਸਿੱਖ ਇਤਿਹਾਸ ਵਿਚ ਮਾਈ ਭਾਗੋ, ਰਾਣੀ ਸਦਾ ਕੌਰ ਅਤੇ ਮਹਾਰਾਣੀ ਜਿੰਦਾਂ ਜਿਹੇ ਹੋਰ ਕਈ ਨਾਮ ਸਦਾ ਅਮਰ ਰਹਿਣਗੇ। ਅਠ੍ਹਾਰਵੀਂ ਸਦੀ ਵਿਚ ਸਿੱਖ ਇਸਤਰੀਆਂ ਨੇ ਤਿਆਗ ਅਤੇ ਬਲੀਦਾਨ ਦੀ ਜੋ ਮਿਸਾਲ ਕਾਇਮ ਕੀਤੀ ਉਹ ਸਿੱਖ ਅਰਦਾਸ ਵਿਚ ਯਾਦ ਕੀਤੀ ਜਾਂਦੀ ਹੈ।

ਆਓ, ਇਸੇ ਅਰਦਾਸ ਨੂੰ ਯਾਦ ਕਰਦੇ ਹੋਏ, ਸਿੱਖ ਇਤਿਹਾਸ ਤੋਂ ਸਬਕ ਸਿੱਖਦੇ ਹੋਏ ਗੁਰਬਾਣੀ ਦੇ ਸਿਧਾਂਤਾਂ ਨੂੰ ਜੀਵਨ ਵਿਚ ਅਪਣਾਉਣ ਦੀ ਭਾਵਨਾ ਨਾਲ 'ਸੁਚੱਜੀ ਨਾਰ' ਬਣਨ ਦਾ ਜਤਨ ਕਰੀਏ ਤਾਂ ਜੋ ਅਸੀਂ ਆਪਣੇ ਘਰ, ਆਪਣੇ ਪਰਵਾਰ, ਆਪਣੇ ਸਮਾਜ, ਆਪਣੇ ਦੇਸ਼ ਨੂੰ ਉੱਨਤੀ ਦੇ ਰਾਹ ਦੇ ਸਿਖਰ ਵੱਲ ਲਿਜਾਉਣ ਵਿਚ ਸਹਾਈ ਹੋ ਸਕੀਏ ਤਾਂ ਜੋ ਜਿੱਥੇ ਪੱਛਮੀ ਦੇਸ਼ਾਂ ਨੇ ਸਾਥੋਂ ਹੋਰ ਵੀ ਬਹੁਤ ਕੁਝ ਸਿੱਖਿਆ ਹੈ, ਅਸੀਂ ਉਨ੍ਹਾਂ ਸਾਹਮਣੇ ਇਕ ਆਦਰਸ਼ ਸਮਾਜ ਦੀ ਸਥਾਪਨਾ ਕਰ ਕੇ, ਉਨ੍ਹਾਂ ਵੱਲੋਂ ਅਪਣਾਉਣ ਯੋਗ ਇਕ ਹੋਰ ਵਸਤੂ ਦੀ ਸਿਰਜਣਾ ਕਰੀਏ।

***ਹਵਾਲੇ:***


*੧. ਭਾਈ ਕਾਨ੍ਹ ਸਿੰਘ ਨਾਭਾ, **ਗੁਰਮਤਿ ਮਾਰਤੰਡ (ਭਾਗ ਪਹਿਲਾ)**, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ, ੧੯੮੩, ਸਫ਼ਾ ੮੯.*

*੨. ਵਿਸਤਾਰ ਲਈ ਵੇਖੋ—*

*i. **The Encyclopaedia of Sikhism**, Punjabi University, Patiala, 1998, Vol. IV.*

*ii. Nikki-Guninder Kaur Singh, **TheFemimine Principle in the Sikh Vision of the Transcendent**, Cambridge, 1994.*

*iii. ਮਹਿੰਦਰ ਕੌਰ, **ਗਾਥਾ**, ਸ਼ਹੀਦ ਪ੍ਰਤਾਪ ਸਿੰਘ ਮੈਮੋਰੀਅਲ ਟ੍ਰਸਟ ਨਵੀਂ ਦਿੱਲੀ, ੧੯੮੭.*

*iv. ਸਿਮਰਨ ਕੌਰ, **ਪ੍ਰਸਿੱਧ ਸਿੱਖ ਬੀਬੀਆਂ**, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੯੧.*


■

# ਗੁਰਮਤਿ ਸੱਭਿਆਚਾਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ*

ਸੱਭਿਆਚਾਰ ਮਨੁੱਖੀ ਜ਼ਿੰਦਗੀ ਦਾ ਧੁਰਾ ਹੈ। ਸੱਭਿਆਚਾਰ ਇਕ ਕੌਮੀ ਪਛਾਣ ਹੈ। ਸੱਭਿਆਚਾਰ ਜੀਵਨ-ਜੁਗਤ ਹੈ। ਸੱਭਿਆਚਾਰ ਕਰਮ ਅਤੇ ਧਰਮ ਦਾ ਸੁਮੇਲ ਹੈ। ਸੱਭਿਆਚਾਰ ਉਨ੍ਹਾਂ ਸਮੂਹ ਸਮਾਜਿਕ, ਆਰਥਿਕ, ਨੈਤਿਕ, ਧਾਰਮਿਕ ਅਤੇ ਰਾਜਨੀਤਿਕ ਕਦਰਾਂ-ਕੀਮਤਾਂ ਦਾ ਵਿਸਥਾਰਪੂਰਵਕ ਵਰਤਾਉ ਹੈ ਜਿਹੜੀਆਂ ਇਕ ਸਭਿਅਕ ਸਮਾਜ ਨੂੰ ਚਲਾਉਣ ਲਈ ਸਹਾਈ ਹੀ ਨਹੀਂ ਹੁੰਦੀਆਂ, ਸਗੋਂ ਪੱਥ-ਪ੍ਰਦਰਸ਼ਨ ਵੀ ਕਰਦੀਆਂ ਹਨ। ਸੱਭਿਆਚਾਰ ਕਿਸੇ ਵੀ ਸਮਾਜ ਦੇ ਅਚਾਰ-ਵਿਹਾਰ ਰਹਿਣ-ਸਹਿਣ, ਖਾਣ-ਪੀਣ, ਪਹਿਰਾਵੇ, ਸਮਾਜਿਕ ਰਹੁ-ਰੀਤਾਂ, ਧਾਰਮਿਕ ਕਿਰਿਆਵਾਂ, ਰਸਮਾਂ-ਰਿਵਾਜਾਂ, ਵਹਿਮਾਂ-ਭਰਮਾਂ, ਰਾਜਨੀਤਕ ਕਦਰਾਂ-ਕੀਮਤਾਂ ਆਦਿ ਦਾ ਪ੍ਰਗਟਾਵਾ ਕਰਦਾ ਹੈ। ਸੱਭਿਆਚਾਰ ਮਨੁੱਖੀ ਕੌਮੀ ਸੰਸਕਾਰਾਂ ਅਤੇ ਵਿਸ਼ਵਾਸਾਂ ਦਾ ਲੰਮੇ ਸਮੇਂ ਵਿਚ ਘੜਿਆ ਤੇ ਸੰਵਾਰਿਆ ਸਰੂਪ ਹੁੰਦਾ ਹੈ। ਹਰ ਮੁਲਕ, ਹਰ ਕੌਮ ਦਾ ਸੱਭਿਆਚਾਰ ਵੱਖਰੇ ਰੰਗ ਦਾ ਹੁੰਦਾ ਹੈ। ਇਸ ਲੇਖ ਵਿਚ ਸਿੱਖ ਸੱਭਿਆਚਾਰ ਅਰਥਾਤ ਗੁਰਮਤਿ ਸੱਭਿਆਚਾਰ ਬਾਰੇ ਵਿਚਾਰ ਕਰ ਰਹੇ ਹਾਂ।

ਪੰਜਾਬ ਦੀ ਭੂਗੋਲਿਕ ਸਥਿਤੀ, ਹੱਦਾਂ, ਸਰਹੱਦਾਂ ਅਤੇ ਇਸ ਉੱਤੇ ਹਮਲੇ ਕਰਨ ਵਾਲੇ ਧਾੜਵੀ ਸਮੇਂ-ਸਮੇਂ ਪੰਜਾਬ ਉੱਤੇ ਕਾਬਜ਼ ਰਾਜਨੀਤਿਕ ਸ਼ਕਤੀਆਂ ਬਦਲਦੀਆਂ ਰਹੀਆਂ ਹਨ। ਇਸ 'ਸਪਤ ਸਿੰਧੂ' ਅਤੇ ਫਿਰ 'ਪੰਜ-ਆਬ' ਅਰਥਾਤ ਪੰਜ ਦਰਿਆਵਾਂ ਦੀ ਧਰਤੀ ਪੰਜਾਬ ਵਿਚ ਵੱਖ-ਵੱਖ ਧਰਮਾਂ, ਦੇਸ਼ਾਂ, ਭਾਸ਼ਾਵਾਂ, ਰਸਮਾਂ-ਰਿਵਾਜਾਂ ਅਤੇ ਸੱਭਿਆਚਾਰਾਂ ਦੇ ਲੋਕ ਹਮਲੇ ਕਰਦੇ ਰਹੇ ਅਤੇ ਇਸ ਉੱਤੇ ਰਾਜ ਵੀ ਕਰਦੇ ਰਹੇ ਅਤੇ ਪੰਜਾਬ ਨੂੰ ਧਾਰਮਿਕ ਅਤੇ ਸੱਭਿਆਚਾਰਕ ਤੌਰ ਉੱਤੇ ਪ੍ਰਭਾਵਤ ਕਰਦੇ ਰਹੇ। ਪੰਜਾਬ ਭਾਰਤ ਦਾ ਅੰਗ ਵੀ ਰਿਹਾ ਅਤੇ ਪੰਜਾਬ ਭਾਰਤ ਤੋਂ ਵੱਖਰਾ ਦੇਸ਼ ਵੀ ਰਿਹਾ। ਇੱਥੋਂ ਦੀ ਬੋਲੀ, ਭਾਸ਼ਾ, ਰਸਮੋ-ਰਿਵਾਜ, ਸੱਭਿਆਚਾਰ, ਜੀਵਨ-ਸ਼ੈਲੀ ਬਾਕੀ ਭਾਰਤੀ ਸਮਾਜ ਤੋਂ ਵੱਖਰੀ ਹੈ। ਸਤਿਗੁਰਾਂ ਵੱਲੋਂ ਬਖ਼ਸ਼ਿਸ਼ ਕੀਤੀ ਸਰਬ-ਸਾਂਝੀ ਗੁਰਬਾਣੀ ਵਾਂਗ ਹੀ ਸਿੱਖ ਸੱਭਿਆਚਾਰ ਵੀ ਇਕ ਸਾਂਝਾ, ਮੁਕੰਮਲ, ਅੱਡਰਾ ਅਤੇ ਮਨੁੱਖ ਦੀ ਸਰਬਪੱਖੀ ਕਲਿਆਣ ਦਾ ਜ਼ਾਮਨ ਸੱਭਿਆਚਾਰ ਹੈ।

ਹਜ਼ਰਤ ਮੁਹੰਮਦ ਦੇ ਵਫ਼ਾਤ (ਅਕਾਲ ਚਲਾਣੇ) ਪਾਉਣ ਤੋਂ ੮੦ ਸਾਲ ਬਾਅਦ ਸੰਨ ੭੧੨ ਵਿਚ ਮੁਹੰਮਦ-ਬਿਨ-ਕਾਸਮ ਨੇ ਭਾਰਤ ਉੱਤੇ ਹਮਲਾ ਕੀਤਾ। ਉਸ ਪਿੱਛੋਂ ਵੱਖ-ਵੱਖ ਇਸਲਾਮੀ ਹਮਲਾਵਰਾਂ ਵੱਲੋਂ ੮ਵੀਂ, ੯ਵੀਂ, ੧੦ਵੀਂ ਸਦੀ ਈਸਵੀ ਵਿਚ ਹਮਲੇ ਹੁੰਦੇ ਰਹੇ, ਇਹ ਸਾਰੇ ਹਮਲੇ ਪੰਜਾਬ ਦੀ ਧਰਤੀ ਦੀ ਹਿੱਕ ਨੂੰ ਦਰੜ ਕੇ ਕੀਤੇ ਜਾਂਦੇ ਰਹੇ ਅਤੇ ੧੧੯੨ ਈ. ਵਿਚ ਮੁਹੰਮਦ ਗੌਰੀ ਨੇ ਦਿੱਲੀ ਦੇ ਤਖ਼ਤ ਉੱਤੇ ਬੈਠ ਕੇ ਇਸਲਾਮੀ ਰਾਜ ਕਾਇਮ ਕਰ ਲਿਆ। ਇਨ੍ਹਾਂ ਸਾਰੇ ਹੀ ਹਮਲਾਵਰਾਂ ਦਾ ਨਿਸ਼ਾਨਾ ਜਿੱਥੇ ਭਾਰਤ ਦੀ ਲੁੱਟ-ਖਸੁੱਟ ਕਰਨ ਅਤੇ ਇਸ ਉੱਤੇ ਰਾਜ ਕਰਨ ਦਾ ਸੀ, ਉਥੇ ਉਨ੍ਹਾਂ ਦਾ ਮੁੱਖ ਨਿਸ਼ਾਨਾ ਭਾਰਤ ਦਾ ਇਸਲਾਮੀਕਰਨ ਕਰਨਾ ਸੀ। ਉਹ ਇਸਲਾਮ ਦੇ ਅਲੰਬਰਦਾਰ ਬਣ ਕੇ ਆਉਂਦੇ ਰਹੇ। ਇਸ ਕਾਰਜ ਲਈ ਉਨ੍ਹਾਂ ਨੇ ਪ੍ਰੇਰਨਾ, ਲਾਲਚ, ਕੂੜ ਪ੍ਰਚਾਰ ਦੇ ਨਾਲ-ਨਾਲ ਰਾਜਸੀ ਸ਼ਕਤੀ ਦਾ ਪੂਰੇ ਨਿਰਦਈਪੁਣੇ

ਨਾਲ ਦੁਰਉਪਯੋਗ ਕੀਤਾ। ਅੰਤਾਂ ਦੇ ਜ਼ੁਲਮ ਢਾਹੇ। ਸ਼ਰਤ ਸੀ ਇਸਲਾਮੀ ਸ਼ਰ੍ਹਾ ਅਰਥਾਤ ਦੀਨ ਮੁਹੰਮਦੀ ਕਬੂਲ ਕਰਨ ਦੀ। ਇੱਥੋਂ ਦੀ ਜਨਤਾ, ਰਾਜ ਘਰਾਣੇ ਅਤੇ ਧਾਰਮਿਕ ਆਗੂ, ਬੁੱਧ ਮੱਤ ਅਤੇ ਜੈਨ ਮੱਤ ਵੱਲੋਂ *'ਅਹਿੰਸਾ ਪਰਮੋ ਧਰਮਾ'* ਦੇ ਦ੍ਰਿੜ ਕਰਾਏ ਉਪਦੇਸ਼, ਰਜਵਾੜਿਆਂ ਅੰਦਰ ਅੱਯਾਸ਼ੀ ਦਾ ਰੁਝਾਨ, ਜਨਤਾ ਅੰਦਰ ਗਰੀਬੀ ਅਤੇ ਅਗਿਆਨਤਾ ਕਾਰਨ ਪੁਜਾਰੀ ਵਰਗ ਵੱਲੋਂ ਕੀਤੇ ਜਾ ਰਹੇ ਸ਼ੋਸ਼ਣ ਕਾਰਨ ਸਾਹਸਤਹੀਣ ਹੋਏ ਹੋਣ ਕਾਰਨ ਸਭ ਕੁਝ ਬਰਦਾਸ਼ਤ ਕਰ ਰਹੇ ਸਨ। ਉਨ੍ਹਾਂ ਨੇ ਆਪਣਾ ਧਰਮ, ਕਰਮ, ਭਾਸ਼ਾ ਆਦਿ ਨੂੰ ਤਜਣਾ ਅਰੰਭ ਦਿੱਤਾ। ਅਜਿਹੇ ਸਮੇਂ ਸੰਨ ੧੪੬੯ ਵਿਚ ਰਾਏ ਭੋਇ ਦੀ ਤਲਵੰਡੀ ਹੁਣ ਸ੍ਰੀ ਨਨਕਾਣਾ ਸਾਹਿਬ, ਪਾਕਿਸਤਾਨ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ। ਉਸ ਸਮੇਂ ਭਾਰਤੀ ਸਮਾਜ ਵਿਚ ਹਰ ਖੇਤਰ ਵਿਚ ਹੀ ਹਨੇਰਾ ਛਾਇਆ ਹੋਇਆ ਸੀ। ਜਨਤਾ ਧਰਮ, ਕਰਮ, ਸ਼ਰਮ ਤੋਂ ਥਿੜਕ ਚੁੱਕੀ ਸੀ। ਫਜ਼ੂਲ ਦੇ ਕਰਮਕਾਂਡ, ਪਾਖੰਡ, ਰਾਜਨੀਤਿਕ ਜ਼ੋਰ-ਜਬਰ, ਲੁੱਟ-ਖਸੁੱਟ ਪੂਰੇ ਜੋਬਨ ਉੱਤੇ ਸੀ। ਸਮਾਜ ਚਾਰ ਵਰਣਾਂ, ਚਾਰ ਆਸ਼ਰਮਾਂ, ਅਨੇਕਾਂ ਜਾਤਾਂ ਵਿਚ ਵੰਡਿਆ ਹੋਇਆ ਸੀ। ਅਜਿਹੇ ਹਾਲਾਤ ਬਾਰੇ ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ:-

*ਕਲਿ ਆਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ਗੁਸਾਈ।*
*ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।*
*ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ।*
*ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।*
*ਚੇਲੇ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ।*
*ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕੁ ਗਵਾਈ।*
*ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।*
*ਵਰਤਿਆ ਪਾਪੁ ਸਭਸਿ ਜਗਿ ਮਾਂਹੀ॥* *(ਵਾਰ ੧:੩੦)*

ਇਨ੍ਹਾਂ ਹਾਲਾਤਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਇਉਂ ਬਿਆਨ ਕੀਤਾ ਹੈ:

*ਇਸਤਰੀ ਪੁਰਖੈ ਖਟਿਐ ਭਾਉ॥ ਭਾਵੈ ਆਵਉ ਭਾਵੈ ਜਾਉ॥* *(ਪੰਨਾ ੯੫੧)*

ਉਸ ਸਮੇਂ ਕੂੜ-ਕੁਸੱਤ ਬੋਲ ਕੇ ਲੋਕਾਂ ਦੀ ਹੋ ਰਹੀ ਲੁੱਟ ਅਤੇ ਪਾਖੰਡਵਾਦ ਬਾਰੇ ਗੁਰੂ ਜੀ ਨੇ ਇਉਂ ਫ਼ਰਮਾਇਆ ਹੈ:

- *ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥*
  *ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥* *(ਪੰਨਾ ੧੩੯)*
- *ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*
  *ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥* *(ਪੰਨਾ ੬੬੩)*

ਸ੍ਰੀ ਗੁਰੂ ਨਾਨਕ ਦੇਵ ਜੀ ਭਾਰਤ ਵਾਸੀਆਂ ਨੂੰ ਇਸ ਜ਼ਲਾਲਤ ਅਤੇ ਗਿਲਾਨ ਭਰਪੂਰ ਜ਼ਿੰਦਗੀ ਤੋਂ ਬੰਦ-ਖਾਲਸੀ ਕਰਾਉਣ, ਭਾਰਤੀਆਂ ਅੰਦਰ ਸਵੈਮਾਨ, ਅਣਖ ਅਤੇ ਗ਼ੈਰਤ ਕਾਇਮ ਕਰਨ ਹਿੱਤ ਦੇਸ਼ ਅੰਦਰ ਇਕ ਮੁਕੰਮਲ ਕ੍ਰਾਂਤੀ ਲਿਆਉਣਾ ਚਾਹੁੰਦੇ ਸਨ। ਇਸ ਲਈ ਇਕ ਮੁਕੰਮਲ ਵਿਚਾਰਧਾਰਾ ਦੀ ਲੋੜ ਸੀ ਜਿਸ ਦੁਆਰਾ ਮਨੁੱਖ ਦੀ ਸੰਪੂਰਨ ਉਸਾਰੀ ਕਰਕੇ

ਇਕ 'ਸਚਿਆਰ' ਮਨੁੱਖ ਹੋਂਦ ਵਿਚ ਲਿਆਂਦਾ ਜਾਵੇ। ਇਹ ਸਚਿਆਰ ਮਨੁੱਖ ਹੱਕ, ਸੱਚ, ਨੈਤਿਕਤਾ, ਉੱਚੀਆਂ ਕਦਰਾਂ-ਕੀਮਤਾਂ ਲਈ ਜੂਝਣ ਵਾਲਾ ਸਿਰੜੀ, ਸਿਦਕੀ ਅਤੇ ਇਨ੍ਹਾਂ ਲਈ ਮਰ-ਮਿਟਣ ਵਾਲਾ ਮਨੁੱਖ ਸੀ। ਇਹ ਮਨੁੱਖ ਇੱਕੋ ਸਮੇਂ ਗ੍ਰਿਹਸਤੀ, ਤਿਆਗੀ, ਸੰਤ ਅਤੇ ਸਿਪਾਹੀ ਸੀ। ਦਸ ਗੁਰੂ ਸਾਹਿਬਾਨ ਦੀ ਲੰਮੀ ਘਾਲਣਾ ਉਪਰੰਤ ੩੦ ਮਾਰਚ, ੧੬੯੯ ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਦਸਮੇਸ਼ ਜੀ ਨੇ ਇਸ 'ਸਚਿਆਰ' ਮਨੁੱਖ ਨੂੰ ਪ੍ਰਗਟ ਕਰਕੇ ਇਸ ਨੂੰ 'ਖਾਲਸੇ' ਦੀ ਸੰਗਿਆ ਦਿੱਤੀ। ਉਹ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਿਧਾਂਤ 'ਸਰਬ ਸਬਦ ਏਕ ਸਬਦੰ ਜੇ ਕੋ ਜਾਣੈ ਭੇਉ' ਉੱਤੇ ਪੂਰਾ ਉਤਰਦਾ ਸੀ। ਇਹ ਖ਼ਾਲਸਾ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਬਖ਼ਸ਼ੀ ਜਤ, ਸਤਿ, ਸਹਿਜ, ਗਿਆਨ, ਭੈ, ਭਾਉ ਅਤੇ ਸਾਧਨਾ ਦੀ ਸੱਚੀ ਟਕਸਾਲ ਦੀ ਉਪਜ ਅਤੇ ਇਨ੍ਹਾਂ ਸਦਗੁਣਾਂ ਦਾ ਧਾਰਨੀ ਸੀ। ਗੁਰਵਾਕ ਹੈ:

*ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥*
*ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥* *(ਪੰਨਾ ੮)*

ਅਜਿਹੇ ਮਨੁੱਖੀ ਸਮਾਜ ਦੀ ਉਸਾਰੀ ਲਈ ਪ੍ਰਚੱਲਤ ਸੱਭਿਆਚਾਰ ਜੋ ਹਰ ਪੱਖੋਂ ਕਮੀਆਂ-ਕਮਜ਼ੋਰੀਆਂ ਵਾਲਾ, ਊਣਾ, ਕਮਜ਼ੋਰ, ਕਰੂਪ ਅਤੇ ਅਸਥਿਰ ਹੋ ਚੁੱਕਿਆ ਸੀ, ਸਾਰਥਿਕ ਨਹੀਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਿਤਵੀ ਮਨੁੱਖੀ ਸੰਪੂਰਨ ਕ੍ਰਾਂਤੀ ਲਈ ਇਕ ਮੁਕੰਮਲ ਕ੍ਰਾਂਤੀਕਾਰੀ ਸੱਭਿਆਚਾਰ ਦੀ ਲੋੜ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਸਮੇਤ ਦਸ ਗੁਰੂ ਸਾਹਿਬਾਨ ਨੇ ਆਪਣੇ ਅਮਲੀ ਜੀਵਨ ਦੁਆਰਾ ਗੁਰਮਤਿ ਵਿਚਾਰਧਾਰਾ ਉੱਤੇ ਆਧਾਰਿਤ ਇਸ ਸੱਭਿਆਚਾਰ ਨੂੰ ਹੋਂਦ ਵਿਚ ਲਿਆਂਦਾ ਜਿਸ ਨੂੰ ਗੁਰਮਤਿ ਸੱਭਿਆਚਾਰ ਅਰਥਾਤ ਸਿੱਖ ਸੱਭਿਆਚਾਰ ਕਿਹਾ ਜਾਂਦਾ ਹੈ। ਗੁਰਮਤਿ ਵਿਚਾਰਧਾਰਾ ਰਾਹੀਂ ਸਤਿਗੁਰਾਂ ਨੇ ਮਨੁੱਖ ਨੂੰ ਸਮਾਜਿਕ, ਧਾਰਮਿਕ, ਰਾਜਨੀਤਿਕ ਅਤੇ ਆਰਥਿਕ ਤੌਰ ਉੱਤੇ ਨਵੀਂ ਸੇਧ ਅਤੇ ਸਿਧਾਂਤ ਦਿੱਤਾ। ਇਸ ਸਿਧਾਂਤ ਦਾ ਧੁਰਾ ਕਿਰਤ ਕਰਨਾ, ਵੰਡ ਛਕਣਾ, ਨਾਮ ਜਪਣਾ ਸੀ ਅਤੇ ਇਹ ਸੇਵਾ, ਸਿਮਰਨ ਅਤੇ ਮਨੁੱਖੀ ਬਰਾਬਰੀ ਉੱਤੇ ਆਧਾਰਿਤ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਈਂ ਨਦੀ ਵਿੱਚੋਂ ਬਾਹਰ ਆ ਕੇ ਸੰਸਾਰ ਨੂੰ ਪਹਿਲਾ ਸੰਦੇਸ਼ ਦਿੱਤਾ ਉਹ ਸਾਰੀ ਲੋਕਾਈ ਅਤੇ ਲੀਰੋ-ਲੀਰ ਹੋਏ ਭਾਰਤੀ ਸਮਾਜ ਲਈ ਇਕ ਮਹਾਨ ਕ੍ਰਾਂਤੀਕਾਰੀ ਐਲਾਨਨਾਮਾ ਸੀ। ਉਨ੍ਹਾਂ ਨੇ ਫ਼ੁਰਮਾਇਆ- *'ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ'* ਅਤੇ ਇਸੇ ਸਿਧਾਂਤ ਨੂੰ ਪੰਜਵੇਂ ਸਤਿਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਬਿਆਨ ਕੀਤਾ:

*- ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥* *(ਪੰਨਾ ੬੧੧)*
*- ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥ (ਪੰਨਾ ੧੧੩੬)*

ਪੰਜਾਬ ਦੇ ਪ੍ਰਸਿੱਧ ਕਵੀ ਪ੍ਰੋ. ਪੂਰਨ ਸਿੰਘ ਇਸ ਨੂੰ ਇਉਂ ਬਿਆਨ ਕਰਦੇ ਹਨ:-
*ਪੰਜਾਬ ਨਾ ਹਿੰਦੂ ਨਾ ਮੁਸਲਮਾਨ, ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾਮ 'ਤੇ।*

ਗੁਰੂ ਸਾਹਿਬਾਨ ਦਾ ਜੀਵਨ ਅਤੇ ਦ੍ਰਿਸ਼ਟੀਕੋਣ ਇੱਕ ਪਰਮਾਤਮਾ ਵਿਚ ਵਿਸ਼ਵਾਸ ਰੱਖਣ ਵਾਲਾ ਮਨੁੱਖਤਾਵਾਦੀ ਅਤੇ ਸਮਾਜਿਕ ਤੌਰ 'ਤੇ ਸਰਬ-ਸਾਂਝੀਵਾਲਤਾ ਵਾਲਾ ਸੀ। ਇਹੋ ਸੰਦੇਸ਼ ਉਨ੍ਹਾਂ ਗੁਰਬਾਣੀ ਦੇ ਚਾਨਣ ਰਾਹੀਂ ਮਨੁੱਖਤਾ ਨੂੰ ਦਿੱਤਾ ਹੈ। ਇਸ ਗਿਆਨ ਨੂੰ ਦ੍ਰਿੜ੍ਹ ਕਰਵਾਉਣ ਲਈ ਉਨ੍ਹਾਂ ਅਮਲੀ ਤੌਰ 'ਤੇ ਦੂਰ-ਦੂਰ ਤਕ ਰਟਨ ਕੀਤਾ। ਸੰਗਰਾਮਾਂ ਨਾਲ

ਵੀ ਜੂਝ ਕੇ ਅਤੇ ਮਹਾਨ ਅਤੇ ਅਦੁੱਤੀ ਕੁਰਬਾਨੀਆਂ ਵੀ ਦਿੱਤੀਆਂ। ਇਸੇ ਕਰਕੇ ਗੁਰੂ ਸਾਹਿਬਾਨ ਦੀ ਸ਼ਖ਼ਸੀਅਤ ਧਾਰਮਿਕ ਮਤਭੇਦਾਂ, ਕਰਮਕਾਂਡਾਂ, ਸ਼ਰ੍ਹਾ ਦੇ ਨਿਯਮਾਂ, ਪੂਜਾ ਵਿਧੀਆਂ, ਦੇਸਾਂ, ਕੌਮਾਂ, ਰਸਮਾਂ-ਰੀਤਾਂ, ਰਿਵਾਜਾਂ, ਧਾਰਮਿਕ ਚਿੰਨ੍ਹਾਂ, ਭੇਖਾਂ ਤੋਂ ਉੱਪਰ ਉੱਠ ਕੇ ਸਰਬ-ਵਿਆਪੀ ਤੇ ਅਕਾਸ਼ ਰੂਪ ਹੋਈ ਦਿੱਸਦੀ ਹੈ। ਗੁਰੂ ਸਾਹਿਬਾਨ ਦਾ ਜੀਵਨ ਇਤਨਾ ਵਿਲੱਖਣ, ਵਿਸ਼ਾਲ ਅਤੇ ਅਚੰਭਿਤ ਕਰਨ ਵਾਲਾ ਹੈ ਕਿ ਉਨ੍ਹਾਂ ਨੇ ਪੰਜਾਬ ਦੇ ਕਣ-ਕਣ ਨੂੰ ਡੂੰਘਾ ਪ੍ਰਭਾਵਿਤ ਕੀਤਾ ਹੈ। ਪੰਜਾਬ ਦੇ ਸਾਰੇ ਲੋਕਾਂ ਨੇ ਭਾਵੇਂ ਉਹ ਕਿਸੇ ਧਰਮ ਕੌਮ ਜਾਂ ਸੱਭਿਆਚਾਰ ਨਾਲ ਸੰਬੰਧਿਤ ਹੋਣ ਸੁਚੇਤ ਤੌਰ 'ਤੇ ਜਾਂ ਅਚੇਤ ਤੌਰ 'ਤੇ ਗੁਰੂ ਜੀ ਦੇ ਵਿਸ਼ਾਲ ਵਿਅਕਤਿੱਤਵ ਦਾ, ਉਨ੍ਹਾਂ ਦੀ ਵਿਚਾਰਧਾਰਾ ਦਾ, ਉਨ੍ਹਾਂ ਦੀ ਦੈਵੀ ਮਹਾਨਤਾ ਦਾ ਪ੍ਰਭਾਵ ਕਬੂਲਿਆ ਹੈ। ਪ੍ਰੋ. ਪੂਰਨ ਸਿੰਘ ਨੂੰ ਤਾਂ ਪੰਜਾਬ ਦੇ ਦਰਿਆ ਵੀ ਸਤਿਗੁਰਾਂ ਦੇ ਜਾਪੁ ਸਾਹਿਬ ਦਾ ਜਾਪ ਕਰਦੇ ਮਹਿਸੂਸ ਹੁੰਦੇ ਹਨ। ਗੁਰੂ ਸਾਹਿਬਾਨ ਦੇ ਅਸਰ ਕਾਰਨ ਹੀ ਪੰਜਾਬ ਦੇ ਲੋਕਾਂ ਦੀ ਸੋਚਣੀ ਤੇ ਰਹਿਣ-ਸਹਿਣ, ਖੁੱਲ੍ਹਾ-ਡੁੱਲ੍ਹਾ ਸੁਭਾਅ, ਸਹਿਨਸ਼ੀਲਤਾ, ਬਰਾਬਰੀ ਤੇ ਸਾਂਝੀਵਾਲਤਾ ਵਾਲਾ ਹੋਇਆ ਹੈ। ਇਹੋ ਖੁੱਲ੍ਹਦਿਲੀ ਅਤੇ ਸਾਂਝੀਵਾਲਤਾ, ਸਹਿਹੋਂਦ, ਹੱਕ ਤੇ ਸੱਚ ਲਈ ਕੁਰਬਾਨ ਹੋ ਜਾਣ ਦੀ ਭਾਵਨਾ, ਸਹਿਨਸ਼ੀਲਤਾ, ਨਿਆਇਕਤਾ ਪੰਜਾਬੀ ਸੱਭਿਆਚਾਰ ਦਾ ਆਧਾਰ ਹੈ। ਇਸ ਨਿਰਾਲੇ ਸੱਭਿਆਚਾਰ ਦਾ ਪ੍ਰੇਰਨਾ-ਸ੍ਰੋਤ ਨਿਸਚੇ ਹੀ ਗੁਰੂ ਜੀ ਹੀ ਹਨ। ਗੁਰੂ ਜੀ ਨੇ ਪੰਜਾਬ ਦੇ ਸੱਭਿਆਚਾਰ ਨੂੰ ਅਨੇਕ ਪੱਖਾਂ ਤੋਂ ਘੜਿਆ, ਤਰਾਸ਼ਿਆ ਤੇ ਸੰਵਾਰਿਆ ਹੈ। ਪੰਜਾਬ ਦੇ ਅਧਿਆਤਮਿਕ, ਧਾਰਮਿਕ, ਸਮਾਜਿਕ, ਆਰਥਿਕ, ਰਾਜਨੀਤਿਕ, ਸਾਹਿਤਕ ਅਤੇ ਭਾਸ਼ਾਈ ਸੱਭਿਆਚਾਰ ਵਿਚ ਉਨ੍ਹਾਂ ਦੇ ਯੋਗਦਾਨ ਦੀ ਅਮਿਟ ਮੋਹਰ-ਛਾਪ ਲੱਗੀ ਹੋਈ ਹੈ। ਗੁਰਸਿੱਖ ਇਸ ਸਰਬਪੱਖੀ ਸ਼ਖ਼ਸੀਅਤ ਦਾ ਮਾਲਕ ਹੈ:

*ਧੰਨਿ ਜੀਓ ਤਿਹ ਕੋ ਜਗ ਮੈਂ ਮੁਖ ਤੇ ਹਰਿ ਚਿੱਤ ਮੈ ਜੁੱਧ ਬਿਚਾਰੈ॥*

ਗੁਰਮਤਿ ਨੇ ਲੋਕਾਂ ਵਿੱਚੋਂ ਧਾਰਮਿਕ ਕੱਟੜਤਾ ਨੂੰ ਖ਼ਤਮ ਕਰਨ ਦਾ ਉਪਦੇਸ਼ ਦਿੱਤਾ ਹੈ। ਸਿੱਖਾਂ ਨੂੰ ਧਰਮ ਵਿਚ ਸਿਦਕ ਅਤੇ ਦ੍ਰਿੜ੍ਹਤਾ ਰੱਖਣ 'ਤੇ ਤਾਂ ਜ਼ੋਰ ਦਿੱਤਾ ਗਿਆ ਹੈ ਪਰ ਦੂਜੇ ਧਰਮਾਂ ਨਾਲ ਵੈਰ-ਵਿਰੋਧ ਜਾਂ ਦ੍ਵੈਤ ਭਾਵ ਰੱਖਣ ਦਾ ਸਖ਼ਤੀ ਨਾਲ ਖੰਡਨ ਵੀ ਕੀਤਾ ਹੈ। ਕਿਸੇ ਧਰਮ ਨੂੰ ਮੂਲੋਂ ਹੀ ਨਕਾਰਨ ਦੀ ਥਾਂ ਗੁਣਾਂ ਦੀ ਸਾਂਝ ਰੱਖਣ ਦਾ ਮਾਰਗ ਦਰਸਾਇਆ ਗਿਆ ਹੈ। ਧਰਮ ਦੇ ਸੱਭਿਆਚਾਰ ਵਿਚ ਮਨੁੱਖਤਾ ਦੀ ਸਾਂਝ ਨੂੰ ਪ੍ਰਮੁੱਖ ਰੱਖਿਆ ਗਿਆ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*- ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

*(ਪੰਨਾ ੧੨੯੯)*

*- ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* *(ਪੰਨਾ ੭੬੬)*

ਸਤਿਗੁਰਾਂ ਨੇ ਤਾਂ ਹਰ ਪ੍ਰਾਣੀ-ਮਾਤਰ ਨੂੰ ਆਪਣੇ ਧਰਮ ਵਿਚ ਪਰਪੱਕ ਹੋਣ ਦਾ ਉਪਦੇਸ਼ ਦਿੱਤਾ ਹੈ। ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਫੋਕਟ ਕਰਮਕਾਂਡਾਂ ਅਤੇ ਵਹਿਮਾਂ-ਭਰਮਾਂ ਦਾ ਤਿਆਗ ਕਰਨ ਦੀ ਤਾਕੀਦ ਕੀਤੀ ਹੈ। ਉਨ੍ਹਾਂ ਨੇ ਇੱਕੋ ਨਿਰਾਕਾਰ ਪਰਮਾਤਮਾ ਦੀ ਹੋਂਦ ਵਿਚ ਵਿਸ਼ਵਾਸ ਦੇ ਬੀਜ ਸਿੱਖਾਂ ਦੇ ਹਿਰਦੇ ਵਿਚ ਖਿਲਾਰ ਦਿੱਤੇ। ਸਿੱਖਾਂ ਨੂੰ ਉਸੇ ਇੱਕੋ ਪਰਮਾਤਮਾ ਨੂੰ ਇਸ਼ਟ ਮੰਨਣ ਅਤੇ ਹਿਰਦੇ ਦੇ ਮੰਦਰ ਵਿਚ ਉਸੇ ਦੀ ਪਛਾਣ ਅਤੇ ਪੂਜਾ ਕਰਨ

ਦੀ ਸਿੱਖਿਆ ਦਿੱਤੀ ਅਤੇ ਫ਼ੁਰਮਾਇਆ ਹੈ:

*ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥*
*ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥ (ਪੰਨਾ ੬੩੪)*

ਸਮਾਜਿਕ ਸੱਭਿਆਚਾਰ ਨੂੰ ਗੁਰਮਤਿ ਦਰਸ਼ਨ ਨੇ ਵਿਸ਼ੇਸ਼ ਤੌਰ 'ਤੇ ਪ੍ਰਭਾਵਿਤ ਕੀਤਾ ਹੈ। ਉਨ੍ਹਾਂ ਨੇ ਸਦੀਆਂ ਤੋਂ ਚਲੀ ਆਉਂਦੀ ਵਰਣ-ਵੰਡ 'ਤੇ ਆਧਾਰਿਤ ਜਾਤ-ਪਾਤ ਦੇ ਭੇਦ-ਭਾਵ ਦਾ ਸਖ਼ਤ ਸ਼ਬਦਾਂ ਵਿਚ ਖੰਡਨ ਕੀਤਾ ਅਤੇ ਮਨੁੱਖੀ ਏਕਤਾ ਤੇ ਸਾਂਝੀਵਾਲਤਾ ਦਾ ਪਾਠ ਮਨੁੱਖਤਾ ਨੂੰ ਪੜ੍ਹਾਇਆ ਹੈ। ਜਾਤ-ਪਾਤ ਦੇ ਨਾਲ-ਨਾਲ ਧਾਰਮਿਕ ਭੇਦ-ਭਾਵ ਨੂੰ ਵੀ ਮਿਟਾ ਕੇ ਮਨੁੱਖ ਨੂੰ ਮੁੱਖ ਤੌਰ 'ਤੇ ਸਭ ਤੋਂ ਪਹਿਲਾਂ ਮਨੁੱਖ ਸਮਝਣ ਦਾ ਉਪਦੇਸ਼ ਦਿੱਤਾ। ਉਨ੍ਹਾਂ ਨੇ ਇੱਕੋ ਮਾਨਵ ਜਾਤ ਦਾ ਮਹੱਤਵ ਦ੍ਰਿੜ੍ਹ ਕਰਵਾਇਆ ਹੈ। ਗੁਰੂ ਜੀ ਦੇ ਫ਼ੁਰਮਾਨ ਹਨ:

*- ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥ (ਪੰਨਾ ੮੩)*
*- ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ,*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*

ਗੁਰੂ ਸਾਹਿਬ ਨੇ ਹੋਲੀ, ਦੁਸਹਿਰਾ ਅਤੇ ਦੀਵਾਲੀ ਆਦਿ ਭਾਰਤੀ ਤਿਉਹਾਰਾਂ ਨੂੰ ਮਨਾਉਣ ਦੀ ਵਿਧੀ ਨੂੰ ਮੁਕੰਮਲ ਰੂਪ ਵਿਚ ਬਦਲ ਦਿੱਤਾ। ਹੋਲੀ ਦੀ ਥਾਂ ਹੋਲਾ-ਮਹੱਲਾ, ਦੁਸਹਿਰਾ ਬਤੌਰ ਦਰਬਾਰ ਖਾਲਸਾ ਅਤੇ ਦੀਵਾਲੀ ਨੂੰ ਬੰਦੀ-ਛੋੜ ਦਿਵਸ ਦੇ ਤੌਰ ਉੱਤੇ ਮਨਾਉਣਾ ਅਰੰਭ ਕੀਤਾ। ਇਨ੍ਹਾਂ ਨੂੰ ਧਾਰਮਿਕ ਸ਼ਰਧਾ ਦੇ ਨਾਲ-ਨਾਲ ਖਾਲਸੇ ਨੂੰ ਹਮੇਸ਼ਾਂ ਹੀ ਜਬਰ, ਜ਼ੁਲਮ ਅਤੇ ਬੇਇਨਸਾਫ਼ੀ ਵਿਰੁੱਧ ਜੂਝਣ ਲਈ ਤਿਆਰ-ਬਰ-ਤਿਆਰ ਰਹਿਣ ਹਿਤ ਯੁੱਧ ਵਿੱਦਿਆ ਦਾ ਅਭਿਆਸ ਵੀ ਕਰਾਇਆ ਜਾਂਦਾ ਹੈ। ਮਹਾਨ ਪੰਥਕ ਵਿਦਵਾਨ ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਨੇ 'ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਇਉਂ ਬਿਆਨ ਕੀਤਾ ਹੈ:

*ਹਿੰਦੁਨਿ ਕੇ ਦਿਨ ਹੋਲੀ ਦੀਵਾਲੀ। ਇਤਕਾਦਿਕ ਦਿਨ ਚਲਹਿ ਕੁਚਾਲੀ।*
*ਬਿਨਾਂ ਲਾਜ ਤੇ ਹੋਇ ਨਰ-ਨਾਰੀ। ਕਰਹਿ ਖਰਾਬਾ ਕਾਢ ਤਿਆਰੀ।*
*ਸਿਖਹੁ! ਸੁਨਹੁ ਬਾਤ ਇਹ ਸਾਰ। ਜਿਨਹੁ ਬੰਦਗੀ ਕਿਯ ਕਰਤਾਰ।*

ਹੋਲੀ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਫ਼ੁਰਮਾਇਆ ਹੈ:

*ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥ (ਪੰਨਾ ੧੧੮੦)*

ਗੁਰੂ ਸਾਹਿਬ ਨੇ ਮੇਲਿਆਂ ਦੀ ਥਾਂ ਸ਼ਹੀਦੀ ਜੋੜ-ਮੇਲੇ ਅਤੇ ਗੁਰਪੁਰਬ ਮਨਾਉਣ ਹਿੱਤ ਜੋੜ-ਮੇਲਿਆਂ ਦੀ ਸ਼ੁਰੂਆਤ ਕੀਤੀ ਜੋ ਅੱਜ ਵੀ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਮਨਾਏ ਜਾਂਦੇ ਹਨ।

ਸਤਿਗੁਰਾਂ ਨੇ ਸਮਝਾਇਆ ਕਿ ਪ੍ਰਭੂ ਦਾ ਸਿਮਰਨ ਹਰ ਕੋਈ ਕਰ ਸਕਦਾ ਹੈ ਅਤੇ ਹਰੇਕ ਵਿਅਕਤੀ ਭਾਵੇਂ ਉਹ ਕਿਸੇ ਜਾਤੀ ਨਾਲ ਜਾਂ ਕਿੱਤੇ ਨਾਲ ਸੰਬੰਧ ਰੱਖਦਾ ਹੋਵੇ ਪ੍ਰਭੂ ਸਿਮਰਨ ਦੁਆਰਾ ਮੁਕਤੀ ਪ੍ਰਾਪਤ ਕਰ ਸਕਦਾ ਹੈ। ਗੁਰਵਾਕ ਹੈ:

*ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥*
*ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ॥ (ਪੰਨਾ ੩੦੦)*

ਯੁੱਗਾਂ-ਯੁੱਗਾਂ ਤੋਂ ਸਭ ਮੁਲਕਾਂ, ਕੌਮਾਂ, ਧਰਮਾਂ ਅਤੇ ਫ਼ਿਰਕਿਆਂ ਦਾ ਸਮਾਜ ਮਰਦ

ਪ੍ਰਧਾਨ ਸਮਾਜ ਹੀ ਰਿਹਾ ਹੈ। ਇਸ ਵਿਚ ਇਸਤਰੀ ਨੂੰ ਮਰਦ ਤੋਂ ਹਮੇਸ਼ਾਂ ਹੀ ਘੱਟ ਮਹੱਤਵ ਦਿੱਤਾ ਜਾਂਦਾ ਰਿਹਾ ਹੈ ਅਤੇ ਉਸ ਨੂੰ ਇਕ ਵਸਤੂ ਦੇ ਤੌਰ 'ਤੇ ਵਰਤਿਆ ਜਾਂਦਾ ਰਿਹਾ ਹੈ। ਇਸਤਰੀ ਨੂੰ ਅਪਵਿੱਤਰ, ਕਲੰਕਿਤ ਅਤੇ ਬੁਰੀ ਸਮਝ ਕੇ ਉਸ ਦੀ ਨਿੰਦਿਆ ਵੀ ਕੀਤੀ ਜਾਂਦੀ ਰਹੀ ਹੈ ਅਤੇ ਉਸ ਉੱਤੇ ਅਣਮਨੁੱਖੀ ਜ਼ੁਲਮ ਵੀ ਢਾਹੇ ਜਾਂਦੇ ਰਹੇ। ਸਮਾਜ ਦਾ ਸਾਰਾ ਭਾਰ ਚੁੱਕਣ ਵਾਲੀ ਲਈ ਹੱਕ ਕੋਈ ਨਹੀਂ ਸੀ। ਬਸ ਫ਼ਰਜ਼ ਹੀ ਫ਼ਰਜ਼ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਹਿਸੂਸ ਕੀਤਾ ਕਿ ਜਿਸ ਸਮਾਜ ਵਿਚ ਇਸਤਰੀ ਦੀ ਦਸ਼ਾ ਗ਼ੁਲਾਮਾਂ ਨਾਲੋਂ ਵੀ ਭੈੜੀ ਹੈ, ਉਹ ਸਮਾਜ ਬਲਵਾਨ ਕਿਵੇਂ ਹੋ ਸਕਦਾ ਹੈ? ਇਸ ਲਈ ਗੁਰੂ ਜੀ ਨੇ ਸਭ ਤੋਂ ਪਹਿਲਾਂ ਇਸਤਰੀ ਜਾਤੀ ਦੇ ਹੱਕ ਵਿਚ ਜ਼ੋਰਦਾਰ ਆਵਾਜ਼ ਉਠਾਈ ਅਤੇ ਸਮਾਜ ਵਿਚ ਇਸਤਰੀ ਦੇ ਮਹੱਤਵ ਨੂੰ ਪ੍ਰਗਟ ਕੀਤਾ ਹੈ। ਇਹ ਸੰਦੇਸ਼ ਸਾਰੀ ਮਨੁੱਖ ਜਾਤੀ ਲਈ ਇਕ ਵੱਡੀ ਤਬਦੀਲੀ ਲਿਆਉਣ ਵਾਲਾ ਸੀ ਜਿਸ ਨਾਲ ਮਨੁੱਖਤਾ ਦੇ ਅੱਧੇ ਹਿੱਸੇ ਨੂੰ ਪੂਰਾ ਮਾਣ-ਸਨਮਾਨ ਅਤੇ ਨਵੀਂ ਸ਼ਕਤੀ ਤੇ ਉਤਸ਼ਾਹ ਮਿਲਿਆ ਹੈ। ਗੁਰੂ ਜੀ ਦਾ ਉਪਦੇਸ਼ ਹੈ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਸਤੀ ਦੀ ਪ੍ਰਥਾ ਵੀ ਇਸਤਰੀ ਜਾਤੀ 'ਤੇ ਇਕ ਵੱਡਾ ਜ਼ੁਲਮ, ਅਨਿਆਂ ਅਤੇ ਸਮਾਜਿਕ ਲਾਹਨਤ ਸੀ। ਗੁਰੂ ਸਾਹਿਬ ਦੀ ਦ੍ਰਿਸ਼ਟੀ ਤ੍ਰੈਕਾਲੀ ਤੇ ਸੱਚ, ਝੂਠ ਦਾ ਨਿਤਾਰਾ ਕਰਨ ਵਾਲੀ ਸੀ। ਉਨ੍ਹਾਂ ਨੇ ਉਸ ਵੇਲੇ ਸਤੀ ਪ੍ਰਥਾ ਦੀ ਨਿਖੇਧੀ ਕੀਤੀ ਜਦੋਂ ਸਮਾਜ ਵਿਚ ਇਹ ਪ੍ਰਥਾ ਜ਼ੋਰਾਂ 'ਤੇ ਸੀ। ਗੁਰੂ ਸਾਹਿਬ ਨੇ ਸਤੀ ਪ੍ਰਥਾ ਦਾ ਸਪਸ਼ਟ ਤੌਰ 'ਤੇ ਦਲੀਲਾਂ ਸਹਿਤ ਖੰਡਨ ਕੀਤਾ ਹੈ। ਗੁਰਬਾਣੀ ਵਿਚ ਅੰਕਿਤ ਹੈ:

*ਦੇਖਾ ਦੇਖੀ ਮਨਹਠਿ ਜਲਿ ਜਾਈਐ॥*
*ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ॥* *(ਪੰਨਾ ੧੮੫)*

ਹਰਿਦੁਆਰ ਦੇ ਸਥਾਨ ਉੱਤੇ ਸਤੀ ਦੇ ਤੱਟ ਉੱਤੇ ਖੜੋ ਕੇ ਸ਼ਬਦ ਉਚਾਰਨ ਕਰ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਸਤਰੀ ਨੂੰ ਪਤੀ ਨਾਲ ਸੜ-ਮਰਨ ਤੋਂ ਵਿਵਰਜਿਤ ਕਰਦਿਆਂ ਸਮਝਾਇਆ ਕਿ ਇਹ ਰਸਮ ਗ਼ੈਰ-ਕੁਦਰਤੀ ਅਤੇ ਬੇਲੋੜੀ ਹੈ ਸਗੋਂ ਆਪਣੇ ਅੰਦਰ ਛੁਪੀਆਂ ਬੁਰਾਈਆਂ ਨੂੰ ਤਿਆਗ ਕੇ ਸੀਲ, ਸੰਤੋਖ ਅਤੇ ਸੰਜਮ ਆਦਿ ਸਦਗੁਣਾਂ ਨੂੰ ਪ੍ਰਫੁੱਲਤ ਕਰਨਾ ਹੀ ਸਤੀ ਹੋਣਾ ਹੈ। ਗੁਰਵਾਕ ਹੈ:

*– ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥*
*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥* *(ਪੰਨਾ ੭੮੭)*

ਉਨ੍ਹਾਂ ਨੇ ਸਤੀਆਂ ਦੇ ਪੁਨਰ ਵਿਆਹ ਦੀ ਵੀ ਵਕਾਲਤ ਕੀਤੀ ਅਤੇ ਧੀਆਂ ਨੂੰ ਮਾਰਨ ਦਾ ਡੱਟ ਕੇ ਵਿਰੋਧ ਕੀਤਾ ਅਤੇ ਕੁੜੀਮਾਰ ਨਾਲ ਕਿਸੇ ਤਰ੍ਹਾਂ ਦਾ ਸਮਾਜਿਕ ਵਰਤਾਰਾ ਰੱਖਣ ਦੀ ਸਖ਼ਤ ਮਨਾਹੀ ਕੀਤੀ। ਜਨਮ, ਮਰਨ, ਵਿਆਹ ਆਦਿ ਸੰਸਕਾਰਾਂ ਨੂੰ ਗ੍ਰਿਹਾਂ, ਮਹੂਰਤਾਂ

ਤੇ ਗੁੰਝਲਦਾਰ ਰਸਮਾਂ ਵਿੱਚੋਂ ਕੱਢ ਕੇ ਸਾਦਾ ਤੇ ਸੰਖੇਪ ਕੀਤਾ। ਇਹ ਸੰਸਕਾਰ ਭਾਵੇਂ ਅਜੇ ਵੀ ਆਪਣੇ-ਆਪਣੇ ਵਿਸ਼ਵਾਸ ਅਨੁਸਾਰ ਹੀ ਕੀਤੇ ਜਾਂਦੇ ਹਨ ਫਿਰ ਵੀ ਇਨ੍ਹਾਂ ਵਿੱਚੋਂ ਬਹੁਤ ਸਾਰੀਆਂ ਰਸਮਾਂ ਸਮੇਂ ਦੀ ਲੋੜ ਮੁਤਾਬਕ ਢਾਲਣ ਦੇ ਜਤਨ ਵੀ ਕੀਤੇ ਜਾ ਰਹੇ ਹਨ। ਲੋਕੀਂ ਭਾਵੇਂ ਬਹੁਤ ਸਾਰੀਆਂ ਰਸਮਾਂ ਦੇਖਾ-ਦੇਖੀ ਕਰੀ ਜਾ ਰਹੇ ਹਨ ਪਰ ਉਨ੍ਹਾਂ ਦੇ ਮਨਾਂ ਵਿਚ ਇਨ੍ਹਾਂ ਦਾ ਮਹੱਤਵ ਘੱਟ ਹੋ ਰਿਹਾ ਹੈ। ਇਸ ਕਰਕੇ ਪੁਜਾਰੀ ਵਰਗ ਨੂੰ ਵੀ ਆਪਣੇ ਕਾਰਜ ਕਰਨ ਵਿਚ ਸੁਧਾਰ ਕਰਨਾ ਪੈ ਰਿਹਾ ਹੈ। ਗੁਰੂ ਜੀ ਨੇ ਸਿੱਖਾਂ ਦੇ ਵਿਆਹ ਰਚਾਉਣ ਲਈ ਅਗਨੀ ਦੁਆਲੇ ਫੇਰੇ ਦਿਵਾਉਣ ਲਈ ਵੇਦੀ ਲਾਉਣ ਦੀ ਥਾਂ ਸ਼ਬਦ-ਗੁਰੂ ਦੇ ਹਜ਼ੂਰ ਆਨੰਦ ਕਾਰਜ ਦੀ ਰਸਮ ਦਾ ਅਰੰਭ ਕੀਤਾ। ਇਹ ਆਨੰਦ ਕਾਰਜ ਦੀ ਰਸਮ ਚਾਰ ਲਾਵਾਂ ਨਾਲ ਸੰਪੰਨ ਹੋਈ ਸਮਝੀ ਜਾਂਦੀ ਹੈ। ਜਨਮ ਦੇ ਵੇਲੇ ਬੱਚੇ ਨੂੰ ਮੂਲ-ਮੰਤਰ ਦਾ ਪਾਠ ਕਰਕੇ ਗੁੜ੍ਹਤੀ ਦੇਣੀ ਤੇ ਅਨੰਦ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ। ਨਾਮਕਰਣ ਸੰਸਕਾਰ ਵਿਚ ਗੁਰ-ਸ਼ਬਦ ਦੇ ਪਹਿਲੇ ਅੱਖਰ ਤੋਂ ਲੈ ਕੇ ਨਾਮ ਰੱਖਿਆ ਜਾਂਦਾ ਹੈ। ਬੱਚੇ-ਬੱਚੀ ਦੀ ਦਾਤ ਲਈ ਅਕਾਲ ਪੁਰਖ ਦਾ ਸ਼ੁਕਰਾਨਾ ਕਰਨ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਭੋਗ ਪਾਏ ਜਾਂਦੇ ਹਨ। ਕੜਾਹ ਪ੍ਰਸ਼ਾਦ ਦੀ ਦੇਗ ਅਤੇ ਗੁਰੂ ਕਾ ਲੰਗਰ ਵਰਤਾਇਆ ਜਾਂਦਾ ਹੈ। ਕਿਸੇ ਪ੍ਰਾਣੀ ਦੇ ਮਰਨ ਉਪਰੰਤ ਵੀ ਗੁਰਬਾਣੀ ਦਾ ਪਾਠ ਤੇ ਅਰਦਾਸ ਕਰ ਕੇ ਕੜਾਹ ਪ੍ਰਸ਼ਾਦ ਦੀ ਦੇਗ ਅਤੇ ਗੁਰੂ ਕਾ ਲੰਗਰ ਵਰਤਾਇਆ ਜਾਂਦਾ ਹੈ। ਮਰੇ ਪ੍ਰਾਣੀ ਦੀਆਂ ਅਸਥੀਆਂ ਕਿਤੇ ਭੇਜਣੀਆਂ ਤੇ ਉਸ ਦੇ ਨਮਿੱਤ ਕੋਈ ਵਸਤੂ ਦੇਣ ਦਾ ਨਿਸ਼ੇਧ ਕੀਤਾ ਗਿਆ ਹੈ। ਪਿਤਰਾਂ ਲਈ ਸ਼ਰਾਧ ਆਦਿ ਕਰਵਾਉਣ ਨੂੰ ਗੁਰਮਤਿ ਵਿਚ ਪ੍ਰਵਾਨ ਨਹੀਂ ਕੀਤਾ ਗਿਆ ਜਿਵੇਂ ਗੁਰਬਾਣੀ ਦਾ ਮਹਾਂਵਾਕ ਹੈ :

*- ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥*
*ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥* *(ਪੰਨਾ ੩੩੨)*
*- ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥*
*ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥*
*ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥*
*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥* *(ਪੰਨਾ ੪੭੨)*

ਸਤਿਗੁਰਾਂ ਨੇ ਤਾਂ ਜਿਉਂਦੇ-ਜੀਅ ਮਾਤਾ-ਪਿਤਾ ਦੇ ਆਗਿਆਕਾਰ ਹੋਣ ਅਤੇ ਉਨ੍ਹਾਂ ਦੀ ਸੇਵਾ-ਸੰਭਾਲ ਅਤੇ ਸਤਿਕਾਰ ਕਰਨ ਦਾ ਉਪਦੇਸ਼ ਕੀਤਾ ਹੈ।

ਗੁਰਮਤਿ ਸੱਭਿਆਚਾਰ ਸੂਤਕ ਨੂੰ ਨਿਰਾ ਪਾਖੰਡ ਤੇ ਕਰਮਕਾਂਡੀ ਵਿਚਾਰ ਸਮਝਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜ਼ੋਰਦਾਰ ਸ਼ਬਦਾਂ ਵਿਚ ਸੂਤਕ ਦੇ ਨਾਮ 'ਤੇ ਲੋਕਾਂ ਦਾ ਸ਼ੋਸ਼ਣ ਕਰਨ ਵਾਲੇ ਪਾਂਡੇ ਅਤੇ ਜਨਤਾ ਦੋਹਾਂ ਨੂੰ ਹੀ ਸਮਝਾਇਆ ਹੈ ਕਿ ਪਾਪ ਕਰਨਾ, ਝੂਠ ਬੋਲਣਾ, ਲੋਕਾਂ ਦੀ ਲੁੱਟ ਕਰਨਾ, ਲੋਭ-ਲਾਲਚ ਕਰਨਾ, ਚੁਗਲੀ ਸੁਣਨੀ ਜਾਂ ਕਰਨੀ ਆਦਿ ਬੁਰਾਈਆਂ ਹੀ ਭੈੜੀਆਂ ਹਨ, ਜੋ ਸੁਖਦ ਜੀਵਨ ਲਈ ਹਾਨੀਕਾਰਕ ਹਨ। ਸਤਿਗੁਰੂ ਜੀ ਨੇ ਕਿਹਾ ਕਿ ਜਨਮ ਅਤੇ ਮਰਨ ਨੂੰ ਸੂਤਕ ਨਾਲ ਜੋੜਨਾ ਕੇਵਲ ਭਰਮ-ਭੁਲੇਖਾ ਹੀ ਹੈ। ਗੁਰਵਾਕ ਹੈ:

*ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥*
*ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥* *(ਪੰਨਾ ੪੭੨)*

ਸਿੱਖ ਧਰਮ ਹੀ ਇਕ ਅਜਿਹਾ ਧਰਮ ਹੈ ਜਿਸ ਵਿਚ ਧਰਮ ਅਤੇ ਸਮਾਜ ਦੇ ਨਾਲ ਜੀਵ ਦੇ ਆਰਥਿਕ ਪੱਖ ਨੂੰ ਵੀ ਧਿਆਨ ਵਿਚ ਰੱਖਿਆ ਗਿਆ ਹੈ। ਆਰਥਿਕ ਸਮੱਸਿਆਵਾਂ ਮਨੁੱਖੀ ਜੀਵਨ ਵਿਚ ਬਹੁਤ ਮਹੱਤਵ ਰੱਖਦੀਆਂ ਹਨ। ਇਨ੍ਹਾਂ ਸਮੱਸਿਆਵਾਂ ਨੂੰ ਹੱਲ ਕੀਤੇ ਬਿਨਾਂ ਮਨੁੱਖ ਇਕ ਸੰਤੁਲਿਤ ਜੀਵਨ ਨਹੀਂ ਜੀਅ ਸਕਦਾ। ਇਨ੍ਹਾਂ ਸਮੱਸਿਆਵਾਂ ਦੇ ਹੱਲ ਲਈ ਕਿਰਤ ਕਰਨਾ ਬਹੁਤ ਜ਼ਰੂਰੀ ਹੈ। ਸਿੱਖ ਧਰਮ ਵਿਚ ਕਿਰਤ ਨੂੰ ਤਿੰਨ ਬੁਨਿਆਦੀ ਨਿਯਮਾਂ ਵਿੱਚੋਂ ਇਕ ਮੰਨਿਆ ਗਿਆ ਹੈ। ਇਹ ਨਿਯਮ ਹਨ — ਕਿਰਤ ਕਰਨਾ, ਵੰਡ ਛਕਣਾ, ਨਾਮ ਜਪਣਾ। ਇਸੇ ਤਰ੍ਹਾਂ ਨਾਮ-ਦਾਨ ਉਪਰੋਕਤ ਤਿੰਨੇ ਅਸੂਲਾਂ ਵਿੱਚੋਂ 'ਦਾਨ' ਕਿਰਤ ਨਾਲ ਜੁੜਿਆ ਹੈ। ਦਾਨ ਉਹ ਹੀ ਕਰ ਸਕਦਾ ਹੈ, ਜਿਸ ਕੋਲ ਕੁਝ ਹੈ। ਪਦਾਰਥਾਂ ਦੀ ਪ੍ਰਾਪਤੀ ਕਿਰਤ ਨਾਲ ਹੀ ਹੋ ਸਕਦੀ ਹੈ। ਲੁੱਟ-ਖਸੁੱਟ ਕਰ ਕੇ ਇਕੱਤਰ ਕੀਤੀ ਦੌਲਤ ਨੂੰ ਸਤਿਗੁਰਾਂ ਨੇ ਪ੍ਰਵਾਨ ਨਹੀਂ ਕੀਤਾ। ਗੁਰੂ ਸਾਹਿਬ ਮਨੁੱਖ ਦੇ ਵਿਹਲੜਪੁਣੇ ਨੂੰ ਇਕ ਬੁਰਾਈ ਤੇ ਦਲਿੱਦਰ ਸਮਝਦੇ ਸਨ। ਉਨ੍ਹਾਂ ਨੇ ਮਨੁੱਖ ਨੂੰ ਘਾਲ-ਕਮਾਈ ਅਤੇ ਉੱਦਮ ਕਰਨ ਵਿਚ ਲੱਗੇ ਰਹਿੰਦਿਆਂ ਜਿਉਣ ਦਾ ਉਪਦੇਸ਼ ਦਿੱਤਾ ਹੈ:

- *ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* (ਪੰਨਾ ੧੨੪੫)
- *ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥* (ਪੰਨਾ ੫੨੨)
- *ਹਥੀ ਕਾਰ ਕਮਾਵਣੀ ਪੈਰੀ ਚਲਿ ਸਤਸੰਗਿ ਮਿਲੇਹੀ।*
  *ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ।* (ਵਾਰ ੧:੩)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਜਣ ਠੱਗ ਨੂੰ ਇਉਂ ਉਪਦੇਸ਼ ਕੀਤਾ:

*ਸੱਜਣਾਂ! ਕਿਰਤ ਬਿਰਤ ਕਰ ਧਰਮ ਦੀ।*

ਸਤਿਗੁਰਾਂ ਨੇ ਭੇਖੀ ਮਨੁੱਖਾਂ, ਜੋ ਬਾਹਰੋਂ ਦਰਵੇਸ਼-ਦਾਨੀ ਅੰਦਰੋਂ ਮੱਕਾਰ-ਲੋਟੂ, ਜ਼ਾਲਮ-ਧੋਖੇਬਾਜ਼ ਹਨ ਨੂੰ ਨਿੰਦਿਆ ਹੈ। ਗੁਰਵਾਕ ਹੈ:

*ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥*
*ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥* (ਪੰਨਾ ੪੭੩)

ਉੱਚੀ ਕੁਲ ਅਤੇ ਧਨਵਾਨ ਹੋਣ ਦੀ ਹਉਮੈ ਪਾਲਣ ਵਾਲੇ, ਗੂੜ੍ਹ ਗਿਆਨ ਦੀਆਂ ਗੱਲਾਂ ਨਾਲ ਲੋਕਾਂ ਨੂੰ ਰੀਝਾਉਣ ਅਤੇ ਉਨ੍ਹਾਂ ਦਾ ਸ਼ੋਸ਼ਣ ਕਰਨ ਵਾਲੇ, ਸੁੰਦਰ ਚਿਹਰਿਆਂ ਵਾਲੇ ਲੰਮੇ-ਲੰਮੇ ਦੁੱਧ ਧੋਤੇ ਚੋਲੇ ਪਾ ਕੇ ਬਹੁ ਪਰਪੰਚ ਕਰ ਕੇ ਲੋਕਾਂ ਨੂੰ ਲੁੱਟਣ ਵਾਲਿਆਂ ਨੂੰ ਗੁਰੂ ਸਾਹਿਬ ਨੇ ਸਮਾਜ ਸਾਹਮਣੇ ਨੰਗਿਆਂ ਕਰ ਕੇ ਲੋਕਾਂ ਨੂੰ ਸ਼ੁੱਧ, ਸਾਫ-ਸੁਥਰਾ, ਸੁਕ੍ਰਿਤ ਕਰਨ ਵਾਲਾ, ਪਰਉਪਕਾਰੀ ਜੀਵਨ ਜਿਉਣ ਲਈ ਪ੍ਰੇਰਿਆ। ਗੁਰੂ ਜੀ ਨੇ ਪਾਖੰਡਵਾਦ ਨੂੰ ਇਉਂ ਬਿਆਨ ਕੀਤਾ:

- *ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥*
  *ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ॥*
  *ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ॥* (ਪੰਨਾ ੭੫੧)
- *ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥*
  *ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥* (ਪੰਨਾ ੫੩੬)
- *ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*

*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥ (ਪੰਨਾ ੨੫੩)*

ਗੁਰਮਤਿ ਵਿਚਾਰਧਾਰਾ ਵਿਚ ਮਨੁੱਖੀ ਆਚਾਰ, ਵਿਹਾਰ ਅਤੇ ਅਹਾਰ ਨੂੰ ਬਹੁਤ ਮਹੱਤਵ ਦਿੱਤਾ ਹੈ। ਗੁਰਵਾਕ ਹੈ:

*- ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (ਪੰਨਾ ੬੨)*

*- ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥...*
*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ (ਪੰਨਾ ੧੬)*

ਗਿਆਨੀ ਬੁੱਧੀਮਾਨੀ, ਵਿਦਵਾਨ ਲੋਕਾਂ ਨੂੰ ਵੀ ਆਪਣਾ ਆਚਾਰ, ਵਿਚਾਰ ਅਤੇ ਵਿਹਾਰ ਸਹੀ ਰੱਖਣ ਲਈ ਪ੍ਰੇਰਿਤ ਕੀਤਾ ਗਿਆ ਹੈ। ਗੁਰਵਾਕ ਹੈ:

*ਜਗਿ ਗਿਆਨੀ ਵਿਰਲਾ ਆਚਾਰੀ॥ ਜਗਿ ਪੰਡਿਤੁ ਵਿਰਲਾ ਵੀਚਾਰੀ॥*
*ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ॥ (ਪੰਨਾ ੪੧੩)*

ਗੁਰੂ ਜੀ ਨੇ ਮਨੁੱਖ ਨੂੰ ਮਨਚਿਤ ਕਰਕੇ, ਕਹਿਣੀ ਅਤੇ ਕਰਨੀ ਦਾ ਸੂਰਾ ਹੋਣ ਅਤੇ ਇੱਕ ਅਕਾਲ ਪੁਰਖ ਦਾ ਪੱਕਾ ਵਿਸ਼ਵਾਸੀ ਹੋਣ ਦਾ ਉਪਦੇਸ਼ ਦਿੱਤਾ ਹੈ।

ਗੁਰੂ ਸਾਹਿਬ ਦੀ ਬਾਣੀ ਬਹੁਪੱਖੀ ਹੈ। ਅਧਿਆਤਮਿਕ ਡੂੰਘਾਈ ਦੇ ਨਾਲ-ਨਾਲ ਇਸ ਦਾ ਦੁਨਿਆਵੀ ਮਹੱਤਵ ਵੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਰਾਜਨੀਤਿਕ ਹਾਲਾਤ ਉੱਤੇ ਵੀ ਉਨੇ ਹੀ ਜ਼ੋਰ ਨਾਲ ਟਿੱਪਣੀਆਂ ਕੀਤੀਆਂ ਹਨ ਜਿੰਨੀ ਸ਼ਿੱਦਤ ਨਾਲ ਉਨ੍ਹਾਂ ਅਧਿਆਤਮਿਕਤਾ ਲਈ ਬਾਣੀ ਦੀ ਰਚਨਾ ਕੀਤੀ ਹੈ। ਆਪਣੇ ਸਮੇਂ ਵਿਚ ਹੋਏ ਬਾਬਰ ਦੇ ਜ਼ੁਲਮਾਂ ਨੂੰ ਆਪਣੀ ਇਸ ਦ੍ਰਿਸ਼ਟੀ ਨਾਲ ਦੇਖਦੇ ਹੋਏ ਆਪਣੇ ਸ਼ਬਦ ਰੂਪੀ ਬਾਣਾਂ ਦੁਆਰਾ ਭਾਵਾਤਮਕ ਚਿੱਤਰ ਪੇਸ਼ ਕੀਤਾ ਹੈ। ਉਨ੍ਹਾਂ ਨੇ ਭਾਰਤ ਲਈ ਪਹਿਲੀ ਵਾਰ 'ਹਿੰਦੁਸਤਾਨ' ਸ਼ਬਦ ਦੀ ਵਰਤੋਂ ਕੀਤੀ ਹੈ। ਹਿੰਦੁਸਤਾਨ 'ਤੇ ਹੋਏ ਹਮਲੇ ਦਾ ਉਨ੍ਹਾਂ ਨੇ ਬਹੁਤ ਦੁੱਖ ਮਹਿਸੂਸ ਕੀਤਾ ਕਿਉਂਕਿ ਇਹ ਭਾਰਤੀ ਧਾਰਮਿਕ ਆਗੂਆਂ, ਲੋਟੂ ਲੋਕਾਂ ਦੀਆਂ ਕਮੀਆਂ, ਕਮਜ਼ੋਰੀਆਂ, ਫ਼ਰਜ਼ਾਂ ਤੋਂ ਕੁਤਾਹੀ, ਨਿੱਜ-ਪ੍ਰਸਤੀ, ਫੋਕੇ ਜਾਤ ਹੰਕਾਰ ਆਦਿ ਕਰਤੂਤਾਂ ਕਾਰਨ ਭਾਰਤੀ ਜਨਤਾ ਸਾਹਸਤਹੀਣ, ਦਿਸ਼ਾਹੀਣ ਅਤੇ ਸੁਯੋਗ ਆਗੂ ਤੋਂ ਹੀਣ ਹੋਈ ਹੋਈ ਸੀ। ਉਹ ਹਮਲਾਵਰ ਦਾ ਮੁਕਾਬਲਾ ਨਾ ਕਰ ਸਕੇ। ਗੁਰੂ ਜੀ ਨੇ ਤਾਂ ਪਰਮਾਤਮਾ ਨੂੰ ਉਲਾਂਭਾ ਵੀ ਦੇ ਦਿੱਤਾ। ਉਨ੍ਹਾਂ ਨੇ ਲਿਖਿਆ ਹੈ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ (ਪੰਨਾ ੩੬੦)*

ਉਨ੍ਹਾਂ ਨੇ ਅਜਿਹੇ ਹਾਕਮਾਂ ਲਈ 'ਕੁੱਤਾ' ਸ਼ਬਦ ਦੀ ਵਰਤੋਂ ਕੀਤੀ ਹੈ ਕਿਉਂਕਿ ਉਨ੍ਹਾਂ ਨੇ ਆਪਣੇ ਰਤਨ ਵਰਗੇ ਦੇਸ਼ ਦੀ ਦੁਰਦਸ਼ਾ ਕਰਵਾਈ ਹੈ:

*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*
*ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ॥ (ਪੰਨਾ ੩੬੦)*

ਦੇਸ਼ ਦੇ ਆਪਣੇ ਹਾਕਮਾਂ ਵੱਲੋਂ ਵੀ ਪਰਜਾ ਨਾਲ ਕੋਈ ਚੰਗਾ ਸਲੂਕ ਨਹੀਂ ਕੀਤਾ ਜਾਂਦਾ

ਸੀ। ਗੁਰੂ ਜੀ ਦਾ ਉਦੇਸ਼ ਮਨੁੱਖਤਾ ਦਾ ਸਰਬਪੱਖੀ ਕਲਿਆਣ ਕਰਨਾ ਸੀ। ਉਹ ਮਨੁੱਖ ਦੀ ਹਰ ਪ੍ਰਕਾਰ ਦੀ ਅਜ਼ਾਦੀ ਤੇ ਹੱਕਾਂ ਦੀ ਰਾਖੀ ਦੇ ਮੁਦੱਈ ਸਨ। ਉਨ੍ਹਾਂ ਨੂੰ ਇਉਂ ਮਹਿਸੂਸ ਹੁੰਦਾ ਸੀ ਕਿ ਦੇਸ਼ ਦੇ ਹਾਕਮ ਜਿਨ੍ਹਾਂ ਨੇ ਲੋਕਾਂ ਨੂੰ ਇਨਸਾਫ਼ ਅਤੇ ਸੁਰੱਖਿਆ ਦੇਣੀ ਹੁੰਦੀ ਹੈ, ਉਹ ਲੋਕਾਂ ਦਾ ਲਹੂ ਪੀਣ ਵਾਲੇ ਹੋਣ ਤਾਂ ਦੇਸ਼ ਦਾ ਭਲਾ ਕਿਵੇਂ ਹੋ ਸਕਦਾ ਹੈ? ਅਜਿਹੇ ਸਮੇਂ ਤਾਂ ਦੇਸ਼ ਦੀ ਹਾਲਤ ਜੰਗਲ ਵਰਗੀ ਹੀ ਹੋ ਜਾਏਗੀ। ਉਨ੍ਹਾਂ ਨੇ ਇਸ ਦਸ਼ਾ ਨੂੰ ਇਉਂ ਪ੍ਰਗਟ ਕੀਤਾ ਹੈ:

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥*
*(ਪੰਨਾ ੧੨੮੮)*

ਅੱਜ ਵੀ ਸਾਡੇ ਦੇਸ਼ ਦੀ ਦਸ਼ਾ ਬਦ ਤੋਂ ਬਦਤਰ ਹੁੰਦੀ ਜਾ ਰਹੀ ਹੈ ਕਿਉਂਕਿ ਰਾਜਨੀਤਿਕ ਅਤੇ ਧਾਰਮਿਕ ਨੇਤਾ ਆਪਣਾ ਨੈਤਿਕ ਫਰਜ਼ ਨਿਭਾਉਣ ਦੀ ਥਾਂ ਲੋਕਾਂ ਦਾ ਸ਼ੋਸ਼ਣ ਅਤੇ ਅੰਨ੍ਹੀ ਲੁੱਟ ਵਿਚ ਗ਼ਲਤਾਨ ਹਨ।

ਉਸ ਵੇਲੇ ਦੀ ਨਿਆਂ ਵਿਵਸਥਾ ਵੀ ਵਿਗੜੀ ਹੋਈ ਸੀ। ਰਾਜੇ ਬਦਲਾ-ਖੋਰ ਸਨ। ਨਿਆਂ ਵੀ ਮੁੱਲ ਵਿਕਦਾ ਸੀ, ਸੱਚ-ਹੱਕ ਦੀ ਕੋਈ ਕਦਰ ਨਹੀਂ ਸੀ। ਗੁਰੂ ਜੀ ਨੇ ਅਜਿਹੇ ਹਾਲਾਤ ਨੂੰ ਇਉਂ ਬਿਆਨ ਕੀਤਾ ਹੈ:

*ਦਰਸਨਿ ਦੇਖਿਐ ਦਇਆ ਨ ਹੋਇ॥ ਲਏ ਦਿਤੇ ਵਿਣੁ ਰਹੈ ਨ ਕੋਇ॥*
*ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥ (ਪੰਨਾ ੩੫੦)*

ਇਸ ਤਰ੍ਹਾਂ ਭਾਰਤ ਦੀ ਜਨਤਾ ਬਾਹਰਲੇ ਹਮਲਾਵਰਾਂ ਦੇ ਹੱਥੋਂ ਅਤੇ ਆਪਣੇ ਹਾਕਮਾਂ ਦੇ ਹੱਥੋਂ ਦੋਹਾਂ ਪਾਸਿਆਂ ਤੋਂ ਚੱਕੀ ਦੇ ਦੋਵੇਂ ਪੁੜਾਂ ਵਿਚਕਾਰ ਪੀਸੀ ਜਾਣ ਕਾਰਨ ਅਤਿ ਦੁਖੀ ਹੋ ਰਹੀ ਸੀ। ਇਸ ਸਥਿਤੀ ਨੂੰ ਦੇਖਦੇ ਹੋਏ ਹੀ ਗੁਰੂ ਜੀ ਨੇ ਮਨੁੱਖ ਨੂੰ ਰਾਜਨੀਤਿਕ ਹੱਕਾਂ ਬਾਰੇ ਚੇਤਨਤਾ ਬਖਸ਼ੀ। ਗੁਰੂ ਸਾਹਿਬ ਨੇ ਇਕ ਠੋਸ ਰਾਜਨੀਤਿਕ ਸੱਭਿਆਚਾਰ ਸਥਾਪਤ ਕੀਤਾ। ਉਨ੍ਹਾਂ ਨੇ ਦੁਸ਼ਮਣਾਂ ਦਾ ਖ਼ੁਦ ਅਗਰਸਰ ਹੋ ਕੇ ਮੁਕਾਬਲਾ ਕੀਤਾ ਅਤੇ ਰਾਜਨੀਤਿਕ ਲੋਕਾਂ ਨੂੰ ਆਪਣਾ ਰਾਜ ਧਰਮ ਪਾਲਣ ਲਈ ਪ੍ਰੇਰਨਾ ਕੀਤੀ। ਉਨ੍ਹਾਂ ਨੇ ਜ਼ੁਲਮ ਦਾ ਟਾਕਰਾ ਕਰਨ ਲਈ ਸਿੱਖਾਂ ਨੂੰ ਤਿਆਰ ਕਰਨਾ ਸ਼ੁਰੂ ਕੀਤਾ। ਗੁਰਬਾਣੀ ਵਿਚ ਇਕ ਹਲੇਮੀ ਰਾਜ ਦਾ ਸੰਕਲਪ ਪੇਸ਼ ਕੀਤਾ ਗਿਆ ਹੈ ਜਿਸ ਵਿਚ ਸਭ ਦੇ ਹੱਕ ਬਰਾਬਰ ਹੋਣ ਤੇ ਕਿਸੇ ਨਾਲ ਕੋਈ ਵਧੀਕੀ ਤੇ ਬੇਇਨਸਾਫ਼ੀ ਨਾ ਹੋਵੇ। ਇਹ ਸ਼ਕਤੀ ਦੀ ਥਾਂ ਨਿਮਰਤਾ ਅਤੇ ਸੇਵਾ-ਭਾਵਨਾ ਦਾ ਰਾਜ ਹੈ। ਇਸ ਬਾਰੇ ਇਉਂ ਵਰਣਨ ਕੀਤਾ ਹੈ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥ (ਪੰਨਾ ੭੪)*

ਲੋਕਾਂ ਉੱਤੇ ਰਾਜ ਕਰਨ ਵਾਲਾ ਰਾਜਾ ਕਿਹੋ ਜਿਹਾ ਹੋਵੇ ਗੁਰੂ ਜੀ ਨੇ ਇਸ ਬਾਰੇ ਵੀ ਸਿਧਾਂਤ ਪੇਸ਼ ਕੀਤਾ ਹੈ:

*ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥ '*
*ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥ (ਪੰਨਾ ੧੦੮੮)*

ਗੁਰੂ ਜੀ ਨੇ ਸਿੱਖਾਂ ਨੂੰ ਭਗਤੀ ਦੇ ਨਾਲ ਸ਼ਕਤੀ ਦਾ ਵੀ ਸੰਦੇਸ਼ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਦਾ ਸਖ਼ਤ ਵਿਰੋਧ ਕੀਤਾ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ

ਦੋ ਤਲਵਾਰਾਂ ਧਾਰਨ ਕਰ ਲਈਆਂ ਸਨ ਅਤੇ ਸਿੱਖਾਂ ਨੂੰ ਹਥਿਆਰਾਂ ਦੀ ਸਿਖਲਾਈ ਦੇਣੀ ਸ਼ੁਰੂ ਕਰ ਦਿੱਤੀ ਸੀ। ਸਿੱਖੀ ਕਮਾਉਣ ਲਈ ਪਹਿਲੇ ਗੁਰੂ ਜੀ ਨੇ ਹੀ ਸਿਰ ਤਲੀ 'ਤੇ ਧਰ ਕੇ ਆਉਣ ਦਾ ਹੁਕਮ ਦਿੱਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੀਸ ਭੇਟ ਦੀ ਮੰਗ ਕਰ ਕੇ ਸੀਸ ਦੇ ਬਦਲੇ ਸਿੱਖੀ ਬਖਸ਼ੀ ਅਤੇ ਇਸ ਤਰ੍ਹਾਂ ਆਪ ਨੇ ਖਾਲਸੇ ਦੀ ਸਾਜਨਾ ਕੀਤੀ ਸੀ। ਉਨ੍ਹਾਂ ਨੇ ਸਿੱਖਾਂ ਨੂੰ ਸੰਘਰਸ਼ੀ ਯੋਧਿਆਂ ਦੇ ਰੂਪ ਵਿਚ ਲਾਮਬੰਦ ਕੀਤਾ ਅਤੇ ਜਬਰ, ਜ਼ੁਲਮ ਤੇ ਬੇਇਨਸਾਫ਼ੀ ਦੇ ਖ਼ਿਲਾਫ ਜੂਝਣ ਦੀ ਪ੍ਰੇਰਨਾ ਦਿੱਤੀ ਸੀ। ਉਨ੍ਹਾਂ ਨੇ ਔਰੰਗਜ਼ੇਬ ਨੂੰ ਲਿਖੇ ਪੱਤਰ ਜ਼ਫ਼ਰਨਾਮੇ ਅੰਦਰ ਸਪਸ਼ਟ ਰੂਪ ਵਿਚ ਇਹ ਸਿਧਾਂਤ ਪੇਸ਼ ਕੀਤਾ ਸੀ ਕਿ ਜਦੋਂ ਸਭ ਹੀਲੇ ਖ਼ਤਮ ਹੋ ਜਾਣ ਤਾਂ ਤਲਵਾਰ ਚੁੱਕਣੀ ਜਾਇਜ਼ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ॥*

ਗੁਰੂ ਸਾਹਿਬਾਨ ਨੇ ਆਪਣੇ ਆਦਰਸ਼ਾਂ, ਧਰਮ ਅਤੇ ਹੱਕ-ਸੱਚ ਦੀ ਰਾਖੀ ਖ਼ਾਤਰ ਕੁਰਬਾਨੀਆਂ ਕੀਤੀਆਂ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਹਾਂਗੀਰ ਵੱਲੋਂ ਲਾਏ ਗਏ ਗ਼ਲਤ ਦੋਸ਼ਾਂ ਦਾ ਵਿਰੋਧ ਕਰਦੇ ਹੋਏ ਹੱਕ ਅਤੇ ਸੱਚ ਉੱਤੇ ਸਥਿਰ ਅਤੇ ਅਡੋਲ ਰਹਿੰਦਿਆਂ ਆਪਣਾ ਮਹਾਨ ਬਲੀਦਾਨ ਦਿੱਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਦੀ ਧਾਰਮਿਕ ਕੱਟੜਨੀਤੀ ਨੂੰ ਠੱਲ੍ਹ ਪਾਉਣ ਲਈ ਹਿੰਦੂ ਧਰਮ ਉੱਤੇ ਜ਼ੁਲਮਾਂ ਨੂੰ ਬੰਦ ਕਰਵਾਉਣ ਹਿੱਤ ਆਪਣਾ ਸੀਸ ਦਾਅ ਉਤੇ ਲਗਾ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ ਜੋ ਕਿ ਜ਼ਾਲਮ ਹਕੂਮਤ ਦੇ ਤਖ਼ਤ ਦੇ ਮੁਕਾਬਲੇ ਅਕਾਲ ਪੁਰਖ ਦਾ ਧਰਮ ਤੇ ਨਿਆਂ ਦਾ ਅਸਥਾਨ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਵੇਲੇ ਦੀ ਸਰਕਾਰ ਨਾਲ ਕਈ ਯੁੱਧ ਵੀ ਕਰਨੇ ਪਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਪੱਕੇ ਤੌਰ 'ਤੇ ਹਥਿਆਰਬੰਦ ਕੀਤਾ। ਉਨ੍ਹਾਂ ਨੇ ਜੰਗੀ ਕਿਲ੍ਹਾ ਅਨੰਦਗੜ੍ਹ ਬਣਵਾਇਆ ਤੇ ਮੁਗ਼ਲ ਹਕੂਮਤ ਨਾਲ ਅਨੇਕ ਵਾਰ ਜੰਗ ਕੀਤੇ। ਜ਼ੁਲਮ ਦਾ ਟਾਕਰਾ ਕਰਦੇ ਹੋਏ ਉਨ੍ਹਾਂ ਦੇ ਚਾਰ ਸਾਹਿਬਜ਼ਾਦੇ ਸ਼ਹੀਦ ਹੋ ਗਏ। ਅੰਤ ਖ਼ਾਲਸੇ ਦੀ ਜਿੱਤ ਹੋਈ ਤੇ ਦਸਮ ਪਾਤਸ਼ਾਹ ਦੇ ਅਸ਼ੀਰਵਾਦ ਅਤੇ ਆਦੇਸ਼ ਅਨੁਸਾਰ ੧੨ ਮਈ, ੧੭੧੦ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਤਕਰੀਬਨ ਅੱਧਾ ਉੱਤਰੀ ਭਾਰਤ ਫ਼ਤਿਹ ਕਰਕੇ ਅਤੇ ਜ਼ਾਲਮਾਂ ਨੂੰ ਕੀਤੇ ਜ਼ੁਲਮਾਂ ਦੀ ਸਜ਼ਾ ਦਿੰਦਿਆਂ ਧੂਲ ਚਟਾ ਦਿੱਤੀ ਅਤੇ ਸਿੱਖ ਰਾਜ ਸਥਾਪਤ ਕਰ ਦਿੱਤਾ। ਗੁਰੂ ਜੀ ਨੇ ਰਾਜਨੀਤਿਕ ਹੱਕਾਂ ਲਈ ਵੀ ਜੂਝ ਮਰਨ ਦੀ ਭਾਵਨਾ ਸਿੱਖਾਂ ਵਿਚ ਦ੍ਰਿੜ੍ਹ ਕਰ ਦਿੱਤੀ ਸੀ ਤੇ ਉਨ੍ਹਾਂ ਦੇ ਸਾਹਮਣੇ ਇਹ ਆਦਰਸ਼ ਰੱਖਿਆ ਸੀ:

*ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰ ਸੋਂ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥*
*ਅਰੁ ਸਿਖ ਹੋ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਧਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥*

*(ਚੰਡੀ ਚਰਿਤ੍ਰ)*

ਇਨ੍ਹਾਂ ਸਾਰੇ ਪੱਖਾਂ ਤੋਂ ਵਾਚਿਆਂ ਇਹ ਸਪਸ਼ਟ ਹੁੰਦਾ ਹੈ ਕਿ ਸਿੱਖ ਸੱਭਿਆਚਾਰ ਦੁਨਿਆਵੀ ਖੇਤਰ ਵਿਚ ਅਤੇ ਅਧਿਆਤਮਿਕ ਤੌਰ 'ਤੇ ਇਕ ਮੁਕੰਮਲ ਸਾਰਥਿਕ ਤੇ ਸ੍ਰੇਸ਼ਟ ਸੱਭਿਆਚਾਰ ਹੈ। ਇਹ ਭਗਤੀ ਤੇ ਸ਼ਕਤੀ, ਸੰਤ-ਸਿਪਾਹੀ, ਧਰਮ ਅਤੇ ਸਿਆਸਤ, ਅਮੀਰੀ

ਤੇ ਫ਼ਕੀਰੀ, ਲੋਕ-ਪਰਲੋਕ, ਨਿਰੰਕਾਰ ਅਤੇ ਆਕਾਰ ਦਾ ਅਦੁੱਤੀ ਸੰਜੋਗ ਹੈ। ਇਹ ਫ਼ਲਸਫ਼ਾ ਲੌਕਿਕ ਅਤੇ ਅਲੌਕਿਕ ਤੌਰ ਉੱਤੇ ਦੋਵੇਂ ਸਿਖਰਾਂ ਨੂੰ ਛੂੰਹਦਾ ਹੈ। ਦੂਜੇ ਧਰਮਾਂ ਦੇ ਪੁਰਾਤਨ ਸੱਭਿਆਚਾਰ ਤੇ ਗੁਰਮਤਿ ਸੱਭਿਆਚਾਰ ਵਿਚ ਵੱਡਾ ਅੰਤਰ ਹੈ। ਉਨ੍ਹਾਂ ਸੱਭਿਆਚਾਰਾਂ ਵਿਚ ਅਧਿਆਤਮਿਕ ਪੱਖ ਨੂੰ ਤਾਂ ਬਿਲਕੁਲ ਅਣਡਿੱਠਾ ਕੀਤਾ ਗਿਆ ਹੈ। ਅਧਿਆਤਮਿਕ ਪੱਖ ਤੋਂ ਉਹ ਸੱਭਿਆਚਾਰ ਪੂਰਨ ਨਹੀਂ ਸਨ ਕਿਉਂਕਿ ਪੁਰਾਤਨ ਕਿਸੇ ਵੀ ਧਰਮ ਵਿਚ ਜੀਵ ਤੇ ਬ੍ਰਹਮ ਵਿਚ ਸਿੱਧਾ ਸੰਪਰਕ ਕਾਇਮ ਕਰਨ ਦਾ ਜਤਨ ਨਹੀਂ ਕੀਤਾ ਗਿਆ। ਗੁਰਮਤਿ ਅਨੁਸਾਰ ਇਹ ਸੰਬੰਧ ਸਿੱਧਾ ਹੀ ਨਹੀਂ ਸਗੋਂ ਉਸ ਦੇ ਅੰਤਰ-ਆਤਮੇ ਵਿਚ ਸਮੋਇਆ ਹੋਇਆ ਹੈ:

*ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ॥ ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ॥*
*ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ॥ (ਜਾਪੁ ਸਾਹਿਬ)*

ਪੁਰਾਤਨ ਸੱਭਿਆਚਾਰ ਪਰਾਲੌਕਿਕ ਮੁਕਤੀ ਜਾਂ ਨਜ਼ਾਤ ਦੇ ਸੰਕਲਪ 'ਤੇ ਆਧਾਰਿਤ ਸਨ। ਜਿਸ ਅਨੁਸਾਰ ਮੁਕਤੀ ਜਾਂ ਨਜ਼ਾਤ ਮਨੁੱਖ ਨੂੰ ਮਰਨ ਤੋਂ ਬਾਅਦ ਹੀ ਮਿਲ ਸਕਦੀ ਸੀ ਉਸ ਤੋਂ ਪਹਿਲਾਂ ਬਿਲਕੁਲ ਹੀ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਇਸ ਦੇ ਉਲਟ ਗੁਰਮਤਿ ਵਿਚ ਜੀਵਨ ਮੁਕਤੀ ਦਾ ਸੰਕਲਪ ਪੇਸ਼ ਕੀਤਾ ਗਿਆ ਹੈ। ਜਲ ਵਿਚਕਾਰ ਕਮਲ ਜਾਂ ਮੁਰਗਾਬੀ ਵਾਂਗ ਹੀ ਗੁਰਸਿੱਖ ਵੀ ਮਾਇਆ ਵਿਚ ਨਿਰਲੇਪ ਰਹਿ ਸਕਦਾ ਹੈ। ਗੁਰੂ ਸਾਹਿਬ ਨੇ ਜੋ ਸਮਾਜਿਕ, ਆਰਥਿਕ ਤੇ ਰਾਜਨੀਤਿਕ ਸੱਭਿਆਚਾਰ ਦਿੱਤਾ ਹੈ, ਉਹ ਜੀਵਨ ਮੁਕਤਿ ਦੇ ਆਦਰਸ਼ 'ਤੇ ਆਧਾਰਿਤ ਹੈ। ਜੀਵਨ ਮੁਕਤਿ ਵਿਅਕਤੀ ਲਈ ਇਹ ਦੁਨੀਆਂ ਵੀ ਮਹੱਤਵਪੂਰਨ ਹੈ, ਅਗਲੀ ਦੁਨੀਆਂ ਵੀ। ਅਗਲੀ ਦੁਨੀਆਂ ਦੀ ਪ੍ਰਾਪਤੀ ਲਈ ਉਸ ਨੂੰ ਇਸ ਦੁਨੀਆਂ ਦਾ ਤਿਆਗ ਕਰਨ ਜਾਂ ਇਸ ਤੋਂ ਕਿਨਾਰੇ ਹੋਣ ਦੀ ਲੋੜ ਨਹੀਂ। ਉਹ ਇਸ ਦੁਨੀਆਂ ਦਾ ਸੁਖ ਮਾਣਦਿਆਂ ਵੀ ਪਰਲੋਕ ਦੇ ਸੁਖਾਂ ਦਾ ਅਧਿਕਾਰੀ ਹੋ ਸਕਦਾ ਹੈ। ਗੁਰੂ ਜੀ ਨੇ ਫ਼ੁਰਮਾਇਆ ਹੈ:

*- ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥ (ਪੰਨਾ ੯੩੮)*
*- ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥ (ਪੰਨਾ ੫੨੨)*
*- ਇਹ ਲੋਕ ਸੁਖੀਏ ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ॥*
*(ਪੰਨਾ ੨੯੩)*

ਪੁਰਾਤਨ ਸੱਭਿਆਚਾਰ ਮਨੁੱਖੀ ਸਾਂਝ-ਵਿਹੂਣੇ ਹੋਣ ਕਰਕੇ ਆਪਣੇ ਧਾਰਮਿਕ ਸਿਧਾਂਤਾਂ ਤੇ ਚਿੰਨ੍ਹਾਂ ਨੂੰ ਇਕ ਦੂਜੇ ਉੱਤੇ ਜਬਰੀ ਥੋਪਣ ਦੀ ਕੋਸ਼ਿਸ਼ ਕਰਦੇ ਸਨ। ਇਸ ਨਾਲ ਸਮਾਜ ਵਿਚ ਖਿੱਚੋਤਾਣ ਤੇ ਵੈਰ-ਵਿਰੋਧ ਪੈਦਾ ਹੁੰਦਾ ਸੀ। ਮਨੁੱਖ, ਮਨੁੱਖ ਦਾ ਦੁਸ਼ਮਣ ਬਣ ਜਾਂਦਾ ਸੀ। ਸੱਭਿਆਚਾਰਾਂ ਦੀ ਇਹ ਭਿੰਨਤਾ ਸਮਾਜ ਨੂੰ ਕੋਈ ਲਾਭ ਪਹੁੰਚਾਉਣ ਦੀ ਥਾਂ ਉਸ ਦੇ ਦੁੱਖਾਂ-ਕਲੇਸ਼ਾਂ ਦਾ ਕਾਰਨ ਬਣਦੀ ਸੀ। ਉਸ ਸਥਿਤੀ ਦਾ ਵਰਣਨ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਾਈ ਗੁਰਦਾਸ ਜੀ ਨੇ ਇਉਂ ਕੀਤਾ ਹੈ:

*- ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥*
*ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥ (ਪੰਨਾ ੬੬੨)*

- *ਭਈ ਗਿਲਾਨਿ ਜਗਤ੍ਰਿ ਵਿਚਿ ਚਾਰਿ ਵਰਨਿ ਆਸ੍ਰਮ ਉਪਾਏ।*
*ਦਸਿ ਨਾਮਿ ਸੰਨਿਆਸੀਆ ਜੋਗੀ ਬਾਰਹ ਪੰਥਿ ਚਲਾਏ।*
*ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ।*
*ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ।*
*ਖਟੁ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ।*
*ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ।*
*ਇਕਸਿ ਤੇ ਬਹੁ ਰੂਪਿ ਕਰਿ ਰੂਪਿ ਕੁਰੂਪੀ ਘਣੇ ਦਿਖਾਏ।*
*ਕਲਿਜੁਗਿ ਅੰਦਰਿ ਭਰਮਿ ਭੁਲਾਏ॥* (ਵਾਰ ੧:੧੯)

- *ਚਾਰਿ ਵਰਨਿ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*
*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*
*ਸਿਰੋ ਨ ਮਿਟੇ ਆਵਣਿ ਜਾਣੇ॥* (ਵਾਰ ੧:੨੧)

ਇਸ ਰੋਲ-ਘਚੋਲੇ ਤੇ ਖਹਿਬਾਜ਼ੀ ਨੂੰ ਸਮਾਜ ਵਿੱਚੋਂ ਦੂਰ ਕਰਨ ਅਮਨ-ਸ਼ਾਂਤੀ ਅਤੇ ਸਾਂਝੀਵਾਲਤਾ ਦਾ ਸੁਨੇਹਾ ਦੇਣ ਲਈ ਗੁਰੂ ਸਾਹਿਬ ਨੇ ਪੰਜਾਬ ਨੂੰ ਸ਼ਬਦ- ਸੱਭਿਆਚਾਰ ਦੀ ਵਡਮੁੱਲੀ ਦਾਤ ਬਖਸ਼ੀ। ਅੰਮ੍ਰਿਤ ਬਾਣੀ ਦੇ ਰੂਪ ਵਿਚ ਉਨ੍ਹਾਂ ਨੇ ਇਕ ਅਜਿਹੇ ਅਲੌਕਿਕ ਅਤੇ ਦੈਵੀ ਸਾਹਿਤ ਦੀ ਰਚਨਾ ਕੀਤੀ ਜੋ ਸਭ ਦੇ ਹਿਤ ਨੂੰ ਮੁੱਖ ਰੱਖਦਾ ਹੈ, ਰੱਬੀ ਨੇੜਤਾ ਦਾ ਅਹਿਸਾਸ ਕਰਵਾਉਂਦਾ ਹੈ ਤੇ ਸਰਬ-ਸਾਂਝੀਵਾਲਤਾ ਦੀ ਪ੍ਰੇਰਨਾ ਦਿੰਦਾ ਹੈ। ਗੁਰੂ ਜੀ ਨੇ ਫ਼ੁਰਮਾਇਆ ਹੈ:

*ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥*
*ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ॥*
*ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ॥*
*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥* (ਪੰਨਾ ੯੭)

ਮਨੁੱਖਤਾ ਦੀ ਇਹ ਸਾਂਝ ਗੁਰਬਾਣੀ ਦੇ ਭਾਵ-ਰੂਪ ਤਕ ਹੀ ਸੀਮਤ ਨਹੀਂ ਰਹੀ ਸਗੋਂ ਗੁਰਬਾਣੀ ਦੀ ਆਪਣੀ ਸਾਂਝ ਵੀ ਦੂਜੇ ਸੰਤਾਂ-ਭਗਤਾਂ ਦੀ ਬਾਣੀ ਨਾਲ ਸਦੀਵੀ ਤੌਰ 'ਤੇ ਸਥਾਪਤ ਕੀਤੀ ਗਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਸਾਹਿਬਾਨ ਅਤੇ ਭਾਰਤ ਵਰਸ਼ ਦੇ ਸੰਤਾਂ-ਭਗਤਾਂ, ਮੁਸਲਮਾਨ ਫ਼ਕੀਰਾਂ, ਸਿੱਖਾਂ ਅਤੇ ਭੱਟਾਂ ਦੀ ਬਾਣੀ ਇਕੱਤਰ ਕਰ ਕੇ ਇਕ ਸਰਬ-ਸਾਂਝੇ ਬਾਣੀ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ। ਇਹ ਮਹਾਨ ਗ੍ਰੰਥ ਭਾਰਤ ਦੇ ਭਿੰਨ-ਭਿੰਨ ਸੱਭਿਆਚਾਰਾਂ ਦਾ ਪਵਿੱਤਰ ਮੁਜੱਸਮਾ ਬਣ ਗਿਆ। ਇਸ ਦਾ ਪ੍ਰਕਾਸ਼ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਕੀਤਾ ਗਿਆ, ਜਿਸ ਦੇ ਚਾਰ ਦਰਵਾਜ਼ੇ ਚਾਰੇ ਦਿਸ਼ਾਵਾਂ ਵੱਲ ਖੁੱਲ੍ਹਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਪੰਜਾਬ ਦੇ

ਸੱਭਿਆਚਾਰ ਦਾ ਧੁਰਾ ਹੈ ਜੋ ਅਧਿਆਤਮਿਕ, ਧਾਰਮਿਕ, ਸਮਾਜਿਕ, ਆਰਥਿਕ, ਰਾਜਨੀਤਕ, ਸਦਾਚਾਰਕ, ਸਾਹਿਤਕ ਅਤੇ ਭਾਸ਼ਾਈ ਸੱਭਿਆਚਾਰਾਂ ਦਾ ਸੋਮਾ ਅਤੇ ਅਣਮੋਲ ਖਜ਼ਾਨਾ ਹੈ। ਪੰਜਾਬ ਦੀ ਜਨਤਾ ਜੇ ਇਸ ਧੁਰੇ ਨਾਲ ਜੁੜੀ ਰਹੇਗੀ ਤਾਂ ਖੁਸ਼ਹਾਲੀ ਵੱਲ ਵਧਦੀ ਜਾਵੇਗੀ ਪਰ ਜੇ ਅਸੀਂ ਇਸ ਧੁਰੇ ਨੂੰ ਛੱਡ ਜਾਵਾਂਗੇ ਤਾਂ ਘੁੰਮਣ-ਘੇਰੀ ਵਿਚ ਫਸ ਜਾਵਾਂਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਤੋਂ ਅੱਖਾਂ ਬੰਦ ਕਰ ਕੇ ਚੱਲਣ ਵਾਲਾ ਨਾ ਕੋਈ ਆਗੂ, ਨਾ ਕੋਈ ਸੰਤ-ਮਹਾਤਮਾ, ਨਾ ਕੋਈ ਸਾਹਿਤਕਾਰ, ਨਾ ਕੋਈ ਵਿਦਵਾਨ ਤੇ ਨਾ ਕੋਈ ਕਲਾਕਾਰ ਮਹਾਨ ਹੋ ਸਕਦਾ ਹੈ। ਗੁਰਬਾਣੀ ਦੀ ਮਹੱਤਤਾ ਬਾਰੇ ਗੁਰੂ ਸਾਹਿਬ ਨੇ ਫ਼ੁਰਮਾਇਆ ਹੈ:

- *ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ॥* *(ਪੰਨਾ ੬੭)*
- *ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥* *(ਪੰਨਾ ੧੦੬੬)*
- *ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ॥ ਅੰਤਰਿ ਹਰਿ ਨਾਮੁ ਸਬਦਿ ਸੁਹਾਵਾ॥*
  *ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ॥* *(ਪੰਨਾ ੧੦੬੫)*
- *ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥*
  *ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥* *(ਪੰਨਾ ੬੨੮)*

ਪੁਰਾਤਨ ਸੱਭਿਆਚਾਰ ਵਿਚ ਗ੍ਰਿਹਸਤ ਅਤੇ ਅਧਿਆਤਮ ਮਾਰਗ ਦੋਵੇਂ ਵੱਖ-ਵੱਖ ਅਤੇ ਇਕ ਦੂਜੇ ਦੇ ਵਿਰੋਧੀ ਸਮਝੇ ਜਾਂਦੇ ਸਨ। ਅਧਿਆਤਮਿਕ ਪ੍ਰਾਪਤੀ ਦੇ ਅਭਿਲਾਸ਼ੀ ਤੇ ਖੋਜੀ ਅਧਿਆਤਮਿਕ ਸਾਧਨਾ ਤੇ ਤਪੱਸਿਆ ਕਰਨ ਲਈ ਘਰ-ਬਾਰ ਦਾ ਤਿਆਗ ਕਰਕੇ ਦੁਨਿਆਵੀ ਤੇ ਪਰਿਵਾਰਕ ਸੰਬੰਧਾਂ ਤੋਂ ਮੂੰਹ ਮੋੜ ਕੇ ਭਾਵ ਉਦਾਸੀਨ ਹੋ ਕੇ ਕਿਸੇ ਡੇਰੇ, ਮੱਠ, ਨਦੀ ਕਿਨਾਰੇ, ਜੰਗਲਾਂ ਜਾਂ ਤਪੋਵਨ ਵਿਚ ਚਲੇ ਜਾਂਦੇ ਸਨ। ਹਿੰਦੂ ਸ਼ਾਸਤਰਾਂ ਅਨੁਸਾਰ ਤਾਂ ਮਨੁੱਖ ਦਾ ਜੀਵਨ ਚਾਰ ਭਾਗਾਂ ਵਿਚ ਵੰਡਿਆ ਜਾਂਦਾ ਸੀ। ਇਨ੍ਹਾਂ ਨੂੰ ਚਾਰ ਆਸ਼ਰਮ ਕਿਹਾ ਜਾਂਦਾ ਹੈ— ਬ੍ਰਹਮ ਚਾਰਜ, ਗ੍ਰਿਹਸਤ, ਬਾਨਪ੍ਰਸਥ ਤੇ ਸੰਨਿਆਸ। ਜਨਮ ਤੋਂ ੨੫ ਸਾਲ ਦੀ ਉਮਰ ਤਕ ਬ੍ਰਹਮਚਾਰੀ, ਗ੍ਰਿਹਸਤ ਆਸ਼ਰਮ ੨੫ ਤੋਂ ੫੦ ਸਾਲ ਦੀ ਉਮਰ ਤਕ ਮੰਨਿਆ ਜਾਂਦਾ ਸੀ। ਇਸ ਤੋਂ ਬਾਅਦ ੭੫ ਸਾਲ ਦੀ ਉਮਰ ਵਿਚ ਦੁਨੀਆਂ ਤੋਂ ਪੂਰਾ ਸੰਨਿਆਸ ਲੈਣਾ ਹੁੰਦਾ ਸੀ ਤੇ ਭੀਖ ਮੰਗ ਕੇ ਗੁਜ਼ਾਰਾ ਕਰਨਾ ਹੁੰਦਾ ਸੀ। ਗੁਰੂ ਜੀ ਨੇ ਮਨੁੱਖ ਨੂੰ ਗ੍ਰਿਹਸਤੀ ਜੀਵਨ ਜਿਉਂਦਿਆਂ ਹੀ ਭਗਤੀ ਕਰਨ ਦਾ ਉਪਦੇਸ਼ ਦਿੱਤਾ। ਭਗਤ ਨਾਮਦੇਵ ਜੀ ਨੇ ਥੋੜ੍ਹੇ ਸ਼ਬਦਾਂ ਵਿਚ ਹੀ ਇਕ ਮੁਕੰਮਲ ਸਿਧਾਂਤ ਦੁਨੀਆਂ ਅੱਗੇ ਰੱਖਿਆ। ਭਗਤ ਜੀ ਨੇ ਕਿਹਾ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥* *(ਪੰਨਾ ੧੩੭੫-੭੬)*

ਭਾਰਤੀ ਵੰਡ ਅਨੁਸਾਰ ਗ੍ਰਿਹਸਤ ਸਭ ਤੋਂ ਨੀਵਾਂ ਅਤੇ ਸੰਨਿਆਸ ਸਭ ਤੋਂ ਉੱਚਾ ਆਸ਼ਰਮ ਮੰਨਿਆ ਜਾਂਦਾ ਸੀ। ਗੁਰੂ ਜੀ ਨੇ ਗ੍ਰਿਹਸਤ ਨੂੰ ਸਭ ਤੋਂ ਉੱਤਮ ਮੰਨਿਆ ਤੇ ਬਾਕੀ ਦੋ ਆਸ਼ਰਮਾਂ ਬਾਨਪ੍ਰਸਥ ਅਤੇ ਸੰਨਿਆਸ ਨੂੰ ਕੋਈ ਮਹੱਤਵ ਨਹੀਂ ਦਿੱਤਾ। ਉਨ੍ਹਾਂ ਨੂੰ ਬਿਲਕੁਲ ਬੇਲੋੜੇ ਸਮਝਿਆ ਗਿਆ ਹੈ। ਜੋ ਗੁਰਸਿੱਖ ਘਰ ਵਿਚ ਰਹਿੰਦਿਆਂ ਪਰਵਾਰ ਦੇ ਫਰਜ਼ ਨਿਭਾਉਂਦਾ ਗੁਰੂ ਦੀ ਬਾਣੀ ਵਿਚ ਚਿੱਤ ਲਾਉਂਦਾ ਹੈ, ਉਸ ਨੂੰ ਹੋਰ ਵਿਸ਼ੇਸ਼ ਸਾਧਨਾ ਅਤੇ ਜੰਗਲਾਂ ਵਿਚ ਭਟਕਣ ਦੀ ਸੁਭਾਵਿਕ ਤੌਰ 'ਤੇ ਹੀ ਕੋਈ ਲੋੜ ਨਹੀਂ ਰਹਿ ਜਾਂਦੀ। ਇਸ ਦੇ

ਉਲਟ ਸੰਨਿਆਸ ਵਿਚ ਮਨੁੱਖ ਆਪਣੀਆਂ ਵਾਸ਼ਨਾਵਾਂ ਨੂੰ ਪੂਰੀ ਤਰ੍ਹਾਂ ਖਤਮ ਨਹੀਂ ਕਰ ਸਕਦਾ ਇਸ ਕਰਕੇ ਉਸ ਦਾ ਚਿਤ ਡੋਲਦਾ ਰਹਿੰਦਾ ਹੈ ਅਤੇ ਉਹ ਕਈ ਵਾਰ ਕੁਕਰਮਾਂ ਵੱਲ ਵੀ ਪਰਵਿਰਤ ਹੋ ਜਾਂਦਾ ਹੈ। ਇਸ ਲਈ ਵੀ ਗੁਰੂ ਸਾਹਿਬ ਨੇ ਸਿੱਖਾਂ ਨੂੰ ਗ੍ਰਿਹਸਤ ਜੀਵਨ ਦਾ ਤਿਆਗ ਕਰਨ ਤੋਂ ਵਰਜਿਆ ਹੈ। ਗ੍ਰਿਹਸਤ ਵਿਚ ਰਹਿੰਦਿਆਂ ਹੀ ਆਪਣੀਆਂ ਵਾਸ਼ਨਾਵਾਂ, ਇੱਛਾਵਾਂ ਅਤੇ ਤ੍ਰਿਸ਼ਨਾਵਾਂ ਤੋਂ ਉੱਪਰ ਉੱਠਣ ਤੇ ਉਦਾਸ ਰਹਿਣ ਦਾ ਮਾਰਗ ਦਰਸਾਇਆ ਹੈ। ਉਨ੍ਹਾਂ ਨੇ ਫ਼ੁਰਮਾਇਆ ਹੈ:

– *ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥* *(ਪੰਨਾ ੧੦੭੦)*

– *ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ॥* *(ਪੰਨਾ ੧੪੦)*

– *ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥* *(ਪੰਨਾ ੫੮੭)*

– *ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥* *(ਪੰਨਾ ੬੬੧)*

ਗੁਰਸਿੱਖਾਂ ਲਈ ਜਿੱਥੇ ਇਕ ਪਾਸੇ ਗ੍ਰਿਹਸਤੀ ਵਿਚ ਰਹਿਣ ਦਾ ਉਪਦੇਸ਼ ਹੈ, ਉਥੇ ਉਨ੍ਹਾਂ ਨੂੰ ਨਾਮ-ਬਾਣੀ ਨਾਲ ਜੁੜੇ ਰਹਿਣ ਦੀ ਵੀ ਤਾਕੀਦ ਹੈ। ਗ੍ਰਿਹਸਤ ਵਿਚ ਰਹਿੰਦਿਆਂ ਅਧਿਆਤਮਿਕ ਸਾਧਨਾ ਕਰਨ ਵਾਲਾ, ਮਨ ਦੇ ਵਿਸ਼ੇ-ਵਿਕਾਰਾਂ ਨੂੰ ਕਾਬੂ ਵਿਚ ਰੱਖਣ ਵਾਲਾ ਅਤੇ ਧਰਮ ਦੀ ਕਿਰਤ-ਕਮਾਈ ਕਰਕੇ ਪਰਵਾਰ ਦੀ ਪਾਲਣਾ ਕਰਨ ਵਾਲਾ ਤੇ ਆਪਣੀ ਕਮਾਈ ਵਿੱਚੋਂ ਲੋੜਵੰਦਾਂ ਨੂੰ ਪੁੰਨ-ਦਾਨ ਕਰਨ ਵਾਲਾ ਗ੍ਰਿਹਸਤੀ ਹੀ ਮਹਾਨ ਮੰਨਿਆ ਗਿਆ ਹੈ। ਗੁਰੂ ਜੀ ਨੇ ਉਸ ਗ੍ਰਿਹਸਤੀ ਨੂੰ ਗੰਗਾ ਜਲ ਵਰਗਾ ਪਵਿੱਤਰ ਮੰਨਿਆ ਹੈ:

– *ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥*
*ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥* *(ਪੰਨਾ ੯੫੨)*

– *ਅਨਦਿਨੁ ਕੀਰਤਨੁ ਕੇਵਲ ਬਖ੍ਯ੍ਾਨੁ॥ ਗ੍ਰਿਹਸਤ ਮਹਿ ਸੋਈ ਨਿਰਬਾਨੁ॥* *(ਪੰਨਾ ੨੮੧)*

ਗੁਰਮਤਿ ਅਨੁਸਾਰ ਸਿੱਖ ਨੇ ਆਪਣਾ ਚਿੱਤ ਤਾਂ ਹਰ ਵੇਲੇ ਹੀ ਪਰਮਾਤਮਾ ਦੇ ਨਾਮ ਨਾਲ ਜੋੜ ਕੇ ਰੱਖਣਾ ਹੈ ਪਰ ਵਿਸ਼ੇਸ਼ ਨਾਮ ਅਭਿਆਸ ਕਰਨ ਲਈ, ਧਿਆਨ ਨੂੰ ਇਕਾਗਰ ਕਰਨ ਲਈ ਅਤੇ ਗੁਰਬਾਣੀ ਦਾ ਪਾਠ ਕਰਨ ਲਈ ਅੰਮ੍ਰਿਤ ਵੇਲਾ ਸਭ ਤੋਂ ਉੱਤਮ ਮੰਨਿਆ ਗਿਆ ਹੈ। ਇਹ ਵੇਲਾ ਹੀ ਇਕ ਅਜਿਹਾ ਵੇਲਾ ਹੁੰਦਾ ਹੈ ਜਦੋਂ ਸਾਰਾ ਵਾਤਾਵਰਨ ਸ਼ਾਂਤ ਹੁੰਦਾ ਹੈ ਤੇ ਮਨ ਦੀਆਂ ਬਿਰਤੀਆਂ ਵੀ ਕੰਮਾਂ-ਕਾਰਾਂ ਵਿਚ ਖਿੰਡੀਆਂ ਨਹੀਂ ਹੁੰਦੀਆਂ। ਆਤਮਿਕ ਅਨੁਭਵ ਅਤਿ ਸੂਖਮ ਪਦਾਰਥ ਹੈ, ਇਸ ਦਾ ਰਸ ਪੂਰਨ ਟਿਕਾਉ ਦੀ ਅਵਸਥਾ ਵਿਚ ਹੀ ਚੱਖਿਆ ਜਾ ਸਕਦਾ ਹੈ। ਗੁਰਬਾਣੀ ਵਿਚ ਅੰਮ੍ਰਿਤ ਵੇਲੇ ਉੱਠਣ ਤੇ ਨਾਮ ਜਪਣ ਦਾ ਤੇ ਬਾਣੀ ਦਾ ਉਚਾਰਨ ਕਰਨ ਦਾ ਉਪਦੇਸ਼ ਕੀਤਾ ਗਿਆ ਹੈ। ਫ਼ੁਰਮਾਨ ਹੈ:

– *ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*
*ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ॥*
*ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ॥* *(ਪੰਨਾ ੧੪੬)*

*– ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥*
*ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥* *(ਪੰਨਾ ੩੧੯)*
*– ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*(ਪੰਨਾ ੩੦੫)*

ਅਜਿਹੇ ਗੁਰਸਿੱਖ ਜਿਉੜਿਆਂ ਤੋਂ ਸਤਿਗੁਰੂ ਬਲਿਹਾਰ ਜਾਂਦੇ ਹਨ। ਸਤਿਗੁਰਾਂ ਦਾ ਫ਼ੁਰਮਾਨ ਹੈ:

*ਤਿਨਾ ਗੁਰਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ॥*
*(ਪੰਨਾ ੫੯੦)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਕਰ ਕੇ ਉਨ੍ਹਾਂ ਸਿੱਖਾਂ ਲਈ ਉੱਤਮ ਕਿਸਮ ਦੇ ਸੰਸਕਾਰ ਸਥਾਪਤ ਕੀਤੇ ਅਤੇ ਆਦਰਸ਼ਕ ਰਹਿਤ ਮਰਯਾਦਾ ਨਿਸ਼ਚਿਤ ਕੀਤੀ। ਇਹ ਰਹਿਤ ਸਿੱਖਾਂ ਦੇ ਜੀਵਨ ਨੂੰ ਪਵਿੱਤਰ, ਹਿਰਦਾ ਸ਼ੁੱਧ ਤੇ ਉਸ ਦੇ ਸਰੂਪ ਨੂੰ ਸੁੰਦਰ ਤੇ ਪ੍ਰਭਾਵਸ਼ਾਲੀ ਬਣਾਉਂਦੀ ਹੈ। ਖਾਲਸੇ ਲਈ ਨਾਮ ਜਪਣਾ, ਗੁਰਬਾਣੀ ਦਾ ਨਿੱਤਨੇਮ ਕਰਨਾ ਅਤੇ ਪੰਜ ਕਕਾਰ ਧਾਰਨ ਕਰਨੇ ਜ਼ਰੂਰੀ ਕਰਾਰ ਦਿੱਤੇ ਗਏ। ਇਸ ਦੇ ਨਾਲ ਹੀ ਸਿੱਖਾਂ ਨੂੰ ਚਾਰ ਕੁਰਹਿਤਾਂ ਦੀ ਸਖ਼ਤ ਮਨਾਹੀ ਕੀਤੀ ਗਈ। ਇਹ ਕੁਰਹਿਤਾਂ ਹਨ, ਕੇਸਾਂ ਦੀ ਬੇਅਦਬੀ ਕਰਨੀ, ਪਰ-ਇਸਤਰੀ ਗਮਨ, ਤਮਾਕੂ ਦੀ ਵਰਤੋਂ ਅਤੇ ਕੁੱਠਾ ਖਾਣਾ। ਇਨ੍ਹਾਂ ਵਿੱਚੋਂ ਕੋਈ ਵੀ ਕੁਰਹਿਤ ਹੋ ਜਾਣ 'ਤੇ ਸਿੱਖ ਦੰਡ ਦਾ ਭਾਗੀ ਹੋ ਜਾਂਦਾ ਹੈ ਤੇ ਗੁਰੂ ਨਾਲ ਉਸ ਦਾ ਆਤਮਿਕ ਰਿਸ਼ਤਾ ਖ਼ਤਮ ਹੋ ਜਾਂਦਾ ਹੈ ਤੇ ਉਹ ਪਤਿਤ ਗਿਣਿਆ ਜਾਂਦਾ ਹੈ। ਉਸ ਨੂੰ ਪੰਜ ਪਿਆਰਿਆਂ ਅੱਗੇ ਪੇਸ਼ ਹੋ ਕੇ ਤਨਖਾਹ ਲਗਵਾਉਣੀ ਪੈਂਦੀ ਹੈ ਤੇ ਉਸ ਨੂੰ ਦੁਬਾਰਾ ਅੰਮ੍ਰਿਤ ਛਕਾਇਆ ਜਾਂਦਾ ਹੈ। ਗੁਰੂ ਸਾਹਿਬ ਵੱਲੋਂ ਧਾਰਨ ਕਰਵਾਏ ਕਿਰਪਾਨ ਦੇ ਸੰਸਕਾਰ ਨੇ ਹਿੰਦੁਸਤਾਨ ਦੇ ਇਤਿਹਾਸ ਵਿਚ ਜੋ ਮਹਾਨ ਯੋਗਦਾਨ ਪਾਇਆ ਹੈ, ਉਹ ਦੁਨੀਆਂ ਵਿਚ ਪ੍ਰਗਟ ਹੈ। ਇਸੇ ਤਰ੍ਹਾਂ ਕਛਹਿਰੇ ਦੇ ਧਾਰਨ ਕਰਨ ਨਾਲ ਮਨੁੱਖ ਦਾ ਨੰਗ ਪੂਰੀ ਤਰ੍ਹਾਂ ਢੱਕਿਆ ਜਾਂਦਾ ਹੈ। ਇਹ ਕਕਾਰ ਸਿੱਖ ਨੂੰ 'ਏਕਾ ਨਾਰੀ ਸਦਾ ਜਤੀ' ਦੇ ਸਿਧਾਂਤ ਪ੍ਰਤੀ ਹਮੇਸ਼ਾਂ ਸੁਚੇਤ ਕਰਦਾ ਹੈ। ਗੁਰਸਿੱਖ ਇਹ ਰਹਿਤ ਧਾਰਨ ਕਰਨ ਕਰਕੇ ਏਡਜ਼ ਵਰਗੀਆਂ ਮਾਰੂ ਬਿਮਾਰੀਆਂ ਤੋਂ ਬਚਿਆ ਰਹਿੰਦਾ ਹੈ। ਸਮਾਜਿਕ ਤੇ ਸਦਾਚਾਰਕ ਤੌਰ 'ਤੇ ਇਹ ਕਕਾਰ ਵੀ ਉੱਤਮ ਦਰਜਾ ਰੱਖਦਾ ਹੈ। ਦਾੜ੍ਹੀ ਅਤੇ ਕੇਸ ਮਨੁੱਖ ਨੂੰ ਗਿਆਨਵਾਨ, ਜ਼ਿੰਮੇਵਾਰ, ਸਦਾਚਾਰੀ ਅਤੇ ਚੰਗਾ ਸ਼ਹਿਰੀ ਬਣਨ ਦੀ ਪ੍ਰੇਰਨਾ ਦਿੰਦੇ ਹਨ। ਇਸ ਦੇ ਨਾਲ ਹੀ ਇਹ ਮਨੁੱਖ ਨੂੰ ਸੁੰਦਰਤਾ ਤੇ ਤਾਜ਼ਗੀ ਵੀ ਬਖਸ਼ਦੇ ਹਨ। ਦਾੜ੍ਹੀ ਅਤੇ ਕੇਸ ਮਨੁੱਖ ਦੇ ਮਰਦਾਵੇਂਪਣ ਦੀ ਨਿਸ਼ਾਨੀ ਅਤੇ ਸਵੈਮਾਣ ਦਾ ਪ੍ਰਤੀਕ ਹੈ। ਇਸ ਤਰ੍ਹਾਂ ਰਹਿਤਾਂ ਦਾ ਮਨੁੱਖੀ ਜੀਵਨ ਸਵੱਛ ਬਣਾਉਣ ਵਿਚ ਵੱਡਾ ਯੋਗਦਾਨ ਹੈ। ਪਾਵਨ ਬਾਣੀ ਤੇ ਰਹਿਤਨਾਮਿਆਂ ਅੰਦਰ ਇਸ ਸੰਬੰਧੀ ਜ਼ਿਕਰ ਹੈ:

*– ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*

*(ਪੰਨਾ ੧੦੮੪)*

*– ਸਾਬਤ ਸੂਰਤ ਰੱਬ ਦੀ ਭੰਨੈ ਬੇਈਮਾਨ।*

ਕੁੱਠਾ ਮਾਸ ਮਨੁੱਖ ਨੂੰ ਬੇਰਹਿਮ ਤੇ ਨਿਰਦਈ ਬਣਾਉਂਦਾ ਹੈ ਕਿਉਂਕਿ ਇਹ ਮਾਸ ਬੇਰਹਿਮੀ ਨਾਲ ਤਿਆਰ ਕੀਤਾ ਜਾਂਦਾ ਹੈ। ਪਰ-ਇਸਤਰੀ ਗਮਨ ਜਿੱਥੇ ਸਮਾਜਿਕ ਤੌਰ 'ਤੇ ਇਕ ਲਾਹਨਤ ਹੈ, ਉਥੇ ਸਰੀਰਿਕ ਤੌਰ 'ਤੇ ਅਤੇ ਆਤਮਿਕ ਤੌਰ 'ਤੇ ਇਕ ਮਾਰੂ ਪ੍ਰਵਿਰਤੀ ਹੈ। ਸਤਿਗੁਰਾਂ ਨੇ ਕਾਮ ਨੂੰ ਮੁੱਢੋਂ ਮਾਰਨ ਦੀ ਗੱਲ ਨੂੰ ਪ੍ਰਵਾਨ ਨਹੀਂ ਕੀਤਾ। ਕਾਮ ਨੂੰ ਦੁਨੀਆਂ ਦੇ ਵਿਕਾਸ ਲਈ ਜ਼ਰੂਰੀ ਅਤੇ ਕੁਦਰਤ ਦੀ ਦੇਣ ਮੰਨਿਆ, ਪਰੰਤੂ ਇਸ ਵਿਚ ਸੰਜਮ ਅਤੇ ਨਿਯੰਤਰਣ ਉੱਤੇ ਜ਼ੋਰ ਦਿੱਤਾ ਹੈ। ਗੁਰੂ ਸਾਹਿਬ ਨੇ ਤਾਂ ਪਰ-ਇਸਤਰੀ ਗਮਨ ਤੋਂ ਸਿੱਖਾਂ ਨੂੰ ਪੂਰੀ ਤਰ੍ਹਾਂ ਵਿਵਰਜਿਤ ਕੀਤਾ ਹੈ। ਸੰਨਿਆਸ ਧਾਰਨ ਦਾ ਖੰਡਨ ਅਤੇ ਗ੍ਰਿਹਸਤ ਨੂੰ ਜ਼ਰੂਰੀ ਕਰਾਰ ਦਿੱਤਾ ਹੈ। ਸੰਨਿਆਸੀ, ਉਦਾਸੀ, ਬੈਰਾਗੀ ਭਾਵ ਸੰਸਾਰ ਤਿਆਗਣ ਦੀਆਂ ਬਿਰਤੀਆਂ ਦਾ ਖੰਡਨ ਕੀਤਾ ਹੈ ਅਤੇ ਸੰਸਾਰ ਵਿਚ ਰਹਿੰਦਿਆਂ ਪੂਰਾ ਸੰਜਮੀ ਜੀਵਨ ਜਿਉਣ ਦਾ ਉਪਦੇਸ਼ ਕੀਤਾ ਹੈ। ਪਾਤਸ਼ਾਹ ਦਾ ਫ਼ੁਰਮਾਨ ਹੈ:

*– ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥*
*ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥*

*(ਪੰਨਾ ੧੦੧੩)*

*– ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥ (ਪੰਨਾ ੧੧੬੪)*

*– ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥*

*(ਪੰਨਾ ੯੪੯)*

*– ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ॥ (ਪੰਨਾ ੨੬)*

*– ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥*
*ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥ (ਪੰਨਾ ੧੩੭੭)*

ਇਸੇ ਤਰ੍ਹਾਂ ਤਮਾਕੂ ਅਤੇ ਹੋਰ ਨਸ਼ੇ ਮਨੁੱਖ ਲਈ ਕਈ ਤਰ੍ਹਾਂ ਦੀਆਂ ਕੈਂਸਰ ਵਰਗੀਆਂ ਨਾ-ਮੁਰਾਦ ਬਿਮਾਰੀਆਂ ਸਹੇੜਦੇ ਹਨ। ਮੂੰਹ ਤੋਂ ਮੰਦੀ ਹਵਾੜ ਆਉਂਦੀ ਹੈ।

ਅੱਜ ਸਾਰੇ ਸੰਸਾਰ ਵਿਚ ਤਮਾਕੂ ਅਤੇ ਏਡਜ਼ ਦੀ ਬਿਮਾਰੀ ਦੇ ਖਿਲਾਫ਼ ਬਹੁਤ ਜ਼ੋਰਦਾਰ ਪ੍ਰਚਾਰ ਹੋ ਰਿਹਾ ਹੈ। ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਅਜਿਹੀਆਂ ਲਾਹਨਤਾਂ ਤੋਂ ਪਹਿਲਾਂ ਹੀ ਦੂਰ ਕਰ ਦਿੱਤਾ ਸੀ। ਇਸ ਤਰ੍ਹਾਂ ਜਿਹੜੇ ਵੀ ਸੰਸਕਾਰ ਜਾਂ ਮਨਾਹੀਆਂ ਗੁਰੂ ਸਾਹਿਬ ਨੇ ਸਿੱਖੀ ਲਈ ਨਿਸ਼ਚਿਤ ਕੀਤੀਆਂ; ਉਨ੍ਹਾਂ ਦੀ ਸਰੀਰਕ, ਸਮਾਜਿਕ, ਰਾਜਨੀਤਿਕ, ਸੱਭਿਆਚਾਰਕ, ਆਰਥਿਕ, ਅਧਿਆਤਮਿਕ, ਧਾਰਮਿਕ, ਵਿਗਿਆਨਕ ਅਤੇ ਸਦਾਚਾਰਕ ਮਹੱਤਤਾ ਹੈ। ਉਨ੍ਹਾਂ ਨੂੰ ਦੂਜੇ ਧਰਮਾਂ ਦੇ ਚਿੰਨ੍ਹਾਂ ਵਾਂਗ ਨਹੀਂ ਵੇਖਿਆ ਜਾ ਸਕਦਾ ਅਤੇ ਸਿਰਫ਼ ਚਿੰਨ੍ਹ ਸਮਝ ਕੇ ਨਕਾਰਿਆ ਨਹੀਂ ਜਾ ਸਕਦਾ। ਇਨ੍ਹਾਂ ਦਾ ਬਹੁਪੱਖੀ ਮਹੱਤਵ ਸਦਾ ਹੀ ਕਾਇਮ ਰਹੇਗਾ। ਸਗੋਂ ਅੱਜ ਦੇ ਸਾਇੰਸ ਦੇ ਯੁੱਗ ਵਿਚ ਇਨ੍ਹਾਂ ਦਾ ਮਹੱਤਵ ਹੋਰ ਵਧਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੱਖਾਂ ਭਾਈ ਨੰਦ ਲਾਲ ਜੀ, ਭਾਈ ਦਇਆ ਸਿੰਘ ਜੀ, ਭਾਈ ਚੌਪਾ ਸਿੰਘ ਜੀ ਆਦਿ ਨੇ ਸਿੱਖਾਂ ਲਈ ਰਹਿਤਨਾਮੇ ਲਿਖ ਕੇ ਗੁਰਮਤਿ ਸੱਭਿਆਚਾਰ ਵਿਚ ਵਡਮੁੱਲਾ ਯੋਗਦਾਨ ਪਾਇਆ। ਇਨ੍ਹਾਂ ਰਹਿਤਨਾਮਿਆਂ ਵਿਚ ਅਜਿਹੇ

ਅਸੂਲ ਦਰਸਾਏ ਗਏ ਹਨ, ਜਿਨ੍ਹਾਂ ਨਾਲ ਗੁਰਸਿੱਖ ਦਾ ਜੀਵਨ ਸੁਤੇ-ਸਿਧ ਹੀ ਆਦਰਸ਼ਕ ਹੋ ਜਾਂਦਾ ਹੈ। ਭਾਈ ਚੌਪਾ ਸਿੰਘ ਦੇ ਰਹਿਤਨਾਮੇ ਵਿਚ ਲਿਖਿਆ ਹੈ:

੧) ਗੁਰੂ ਕਾ ਸਿੱਖ ਸ਼ਰਾਬ ਕਦੀ ਨਾ ਪੀਵੇ।

੨) ਗੁਰੂ ਕਾ ਸਿੱਖ ਕੰਨਿਆ ਨਾ ਮਾਰੇ, ਕੁੜੀਮਾਰ ਨਾਲ ਨਾ ਵਰਤੇ।

੩) ਕੰਨਿਆ ਦਾ ਪੈਸਾ ਨਾ ਖਾਵੇ।

ਅੱਜ ਦੇ ਸਮਾਜ ਵਿਚ ਇਨ੍ਹਾਂ ਆਦਰਸ਼ਾਂ ਦਾ ਵੱਡਾ ਮਹੱਤਵ ਹੈ। ਸਾਡੇ ਲੋਕ ਅੱਜ ਕੁੜੀਆਂ ਮਾਰਨ ਵਿਚ ਪਿਛਲੇ ਸਮਿਆਂ ਤੋਂ ਵੀ ਅੱਗੇ ਲੰਘ ਗਏ ਹਨ। ਆਧੁਨਿਕ ਯੰਤਰਾਂ ਦੇ ਆ ਜਾਣ ਨਾਲ ਕੁੜੀਆਂ ਦਾ ਜੰਮਣਾ ਹੀ ਮੁਸ਼ਕਲ ਹੋ ਗਿਆ ਹੈ। ਮਾਦਾ-ਭਰੂਣ ਹੱਤਿਆ ਸਮਾਜ ਲਈ ਇਕ ਭਾਰੀ ਸਮੱਸਿਆ ਬਣ ਗਈ ਹੈ। ਸ਼ਰਾਬ ਅਤੇ ਹੋਰ ਕਈ ਅਤਿ ਘਾਤਕ ਤੇ ਮਾਰੂ ਨਸ਼ੇ ਤਾਂ ਸਾਡੇ ਸਮਾਜ ਵਿਚ ਬਹੁਤ ਘਰ ਕਰ ਗਏ ਹਨ। ਖੁਸ਼ਹਾਲੀ ਦੇ ਆ ਜਾਣ ਨਾਲ ਸ਼ਰਾਬ ਅਤੇ ਹੋਰ ਨਸ਼ਿਆਂ ਦੀ ਵਰਤੋਂ ਬਹੁਤ ਵਧ ਗਈ ਹੈ। ਸ਼ਰਾਬ ਇਕ ਸਟੇਟਸ ਸਿੰਬਲ ਅਤੇ ਸੁਸਾਇਟੀ ਦਾ ਆਵੱਸ਼ਕ ਅੰਗ ਬਣ ਗਈ ਹੈ। ਮੰਨੇ-ਪ੍ਰਮੰਨੇ ਸਰਦਾਰਾਂ ਅਤੇ ਸਿਆਸੀ ਆਗੂਆਂ ਨੂੰ ਤਾਂ ਇਹ ਬਿਮਾਰੀ ਬਣ ਕੇ ਚੰਬੜ ਗਈ ਹੈ।

ਸਤਿਗੁਰਾਂ ਨੇ ਸ਼ਰਾਬ ਆਦਿ ਨਸ਼ਿਆਂ ਦੀ ਸਖ਼ਤੀ ਨਾਲ ਮਨਾਹੀ ਕੀਤੀ ਹੈ। ਫ਼ੁਰਮਾਨ ਹੈ:

- *ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥*
  *ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥* *(ਪੰਨਾ ੩੯੯)*
- *ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
  *ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥* *(ਪੰਨਾ ੫੫੪)*

ਭਾਈ ਦਇਆ ਸਿੰਘ ਜੀ ਦੇ ਰਹਿਤਨਾਮੇ ਵਿਚ ਸਿੱਖਾਂ ਲਈ ਇਹ ਤਾਕੀਦ ਕੀਤੀ ਗਈ ਹੈ— "ਗੁਰੂ ਕਾ ਸਿੱਖ ਮਟ, ਬੁੱਤ, ਤੀਰਥ, ਦੇਵੀ, ਵਰਤ, ਪੂਜਾ, ਅਰਚਨਾ, ਮੰਤ੍ਰ, ਜੰਤ੍ਰ, ਪੀਰ, ਬ੍ਰਾਹਮਣ, ਪੁੱਛਣਾ, ਸੁੱਖਣਾ, ਤਰਪਨ, ਗਾਯਤਰੀ ਕਿਤੇ ਵੱਲ ਚਿਤ ਦੇਵੈ ਨਾਹੀਂ।" ਇਨ੍ਹਾਂ ਸਾਰੀਆਂ ਗੱਲਾਂ ਦਾ ਨਿਖੇਧ ਗੁਰਬਾਣੀ ਵਿਚ ਵੀ ਕੀਤਾ ਗਿਆ ਮਿਲਦਾ ਹੈ। ਪੰਡਿਤਾਂ, ਜੋਤਸ਼ੀਆਂ ਤੇ ਵਰਤਾਂ ਆਦਿ ਬਾਰੇ ਗੁਰਬਾਣੀ ਵਿਚ ਇਉਂ ਫ਼ੁਰਮਾਇਆ ਹੈ:

- *ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥*
  *ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥*
  *ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ॥* *(ਪੰਨਾ ੫੬)*
- *ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ॥*
  *ਮਨਿ ਸੰਤੋਖੁ ਸਰਬ ਜੀਅ ਦਇਆ॥ ਇਨ ਬਿਧਿ ਬਰਤੁ ਸੰਪੂਰਨ ਭਇਆ॥*
  *(ਪੰਨਾ ੨੯੯)*
- *ਵਰਤ ਨ ਰਹਉ ਨ ਮਹ ਰਮਦਾਨਾ॥ ਤਿਸੁ ਸੇਵੀ ਜੋ ਰਖੈ ਨਿਦਾਨਾ॥*
  *(ਪੰਨਾ ੧੧੩੬)*

*ਲਖ ਜਪ ਤਪ ਲਖ ਸੰਜਮਾਂ ਹੋਮ ਜਗ ਲਖ ਵਰਤ ਕਰੰਦੇ।...*

*ਗੁਰੁ ਸਿਖੀ ਸੁਖੁ ਤਿਲੁ ਨ ਲਹੰਦੇ॥* *(ਵਾਰ ੨੮:੧੮)*

"ਅੱਖਾਂ ਕਾ, ਜਿਹਬਾ ਕਾ, ਸਰਵਣੋਂ ਕਾ, ਹੱਥੋਂ ਕਾ, ਪੈਰੋਂ ਕਾ, ਇੰਦਰੀ ਕਾ, ਏਹ ਬਰਤ ਰਖੇ। ਜੋ ਅੱਖੀਆਂ ਕਰ ਪਰ ਤ੍ਰਿਯਾ ਪਰ ਦਰਬ ਨ ਦੇਖੈ। ਜਿਹਬਾ ਕਰ ਮਿਥਿਆ ਨ ਬੋਲੇ। ਨਿੰਦਿਆ ਨਾ ਕਰੇ ਅਰ ਬਹੁਤਾ ਸਵਾਦ ਨ ਚੱਖੇ ਜੋ ਸਹਜ ਮੈ ਆਵੈ ਸੋ ਅੰਗੀਕਾਰ ਕਰੇ। ਪਰ ਤ੍ਰਿਯਾ ਨੂੰ ਹੱਥ ਨਾ ਲਾਏ। ਪੈਰਾਂ ਕਰ ਬੁਰੇ ਕਰਮ ਨੂੰ ਨਾ ਧਾਏ।..."

*(ਪ੍ਰੇਮ ਸੁਮਾਰਗ ਗ੍ਰੰਥ)*

ਗੁਰਮਤਿ ਅਨੁਸਾਰ ਅੰਨ, ਬਸਤਰ, ਘਰ ਆਦਿ ਦਾ ਤਿਆਗ ਕਰਨ ਦੀ ਲੋੜ ਨਹੀਂ ਹੈ। ਇਹ ਤਿੰਨੇ ਚੀਜ਼ਾਂ ਸਰੀਰ ਨੂੰ ਚਲਾਉਣ ਲਈ ਉਸ ਦੀ ਹਿਫ਼ਾਜ਼ਤ ਲਈ ਜ਼ਰੂਰੀ ਹਨ। ਇਨ੍ਹਾਂ ਨੂੰ ਕੋਈ ਹਠ ਕਰਕੇ ਛੱਡ ਵੀ ਦੇਵੇ ਤਾਂ ਇਨ੍ਹਾਂ ਦੀ ਇੱਛਾ ਤੋਂ ਕਦੇ ਬਚਾਅ ਨਹੀਂ ਹੋ ਸਕਦਾ। ਇਨ੍ਹਾਂ ਜ਼ਰੂਰੀ ਵਸਤਾਂ ਲਈ ਉਸ ਦਾ ਮਨ ਭਟਕਦਾ ਰਹੇਗਾ ਅਤੇ ਦੁੱਖ ਵੀ ਝੱਲੇਗਾ ਅਸਲ ਤਿਆਗ ਤਾਂ ਗੁਰੂ ਜੀ ਅਨੁਸਾਰ ਮਨ ਦੇ ਵਿਕਾਰਾਂ ਦਾ ਤਿਆਗ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

*ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥*
*ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥* *(ਪੰਨਾ ੧੦੧੮)*

ਅਰਦਾਸ ਕਰਨਾ ਵੀ ਸਿੱਖ ਸੱਭਿਆਚਾਰ ਦਾ ਮੁੱਖ ਅੰਗ ਹੈ। ਅਰਦਾਸ ਪਰਮਾਤਮਾ ਦੀ ਬਖਸ਼ਿਸ਼ ਲਈ, ਕਾਰਜ ਦੀ ਅਰੰਭਤਾ ਲਈ ਤੇ ਭੁੱਲਾਂ ਬਖਸ਼ਾਉਣ ਲਈ ਕੀਤੀ ਜਾਂਦੀ ਹੈ। ਅਰਦਾਸ ਸੰਗਤੀ ਵੀ ਹੋ ਸਕਦੀ ਹੈ ਤੇ ਨਿੱਜੀ ਵੀ। ਸੰਗਤੀ ਅਰਦਾਸ ਹਮੇਸ਼ਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਖੜ੍ਹੇ ਹੋ ਕੇ ਹੀ ਕੀਤੀ ਜਾਂਦੀ ਹੈ। ਅਰਦਾਸ ਦਾ ਮੁੱਖ ਮਨੋਰਥ ਸਰਬੱਤ ਦਾ ਭਲਾ ਹੁੰਦਾ ਹੈ। ਗੁਰਬਾਣੀ ਵਿਚ ਅਰਦਾਸ ਦੀ ਰੂਪ-ਰੇਖਾ ਅਤੇ ਮਨੋਰਥ ਇਸ ਤਰ੍ਹਾਂ ਵਰਣਨ ਕੀਤੇ ਹਨ:

– *ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥* *(ਪੰਨਾ ੧੦੯੩)*

– *ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥* *(ਪੰਨਾ ੯੧)*

ਗੁਰਬਾਣੀ ਵਿਚ ਅਨੇਕ ਥਾਂ ਸਰਬੱਤ ਦੇ ਭਲੇ ਲਈ ਅਰਦਾਸ ਰੂਪ ਸ਼ਬਦ ਮਿਲਦੇ ਹਨ ਜਿਵੇਂ ਕਿ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*

ਭਾਸ਼ਾ ਅਤੇ ਸੰਗੀਤ ਦੀ ਚੇਤੰਨਤਾ ਦਾ ਰੰਗ ਵੀ ਗੁਰਮਤਿ ਸੱਭਿਆਚਾਰ ਵਿਚ ਬਹੁਤ ਗੂੜ੍ਹਾ ਹੈ। ਗੁਰੂ ਜੀ ਨੇ ਲੋਕਾਂ ਦੀ ਭਾਸ਼ਾ ਵਿਚ ਗੁਰਬਾਣੀ ਦਾ ਉਚਾਰਨ ਕੀਤਾ। ਇਹ ਬਾਣੀ ਪ੍ਰਚੱਲਤ ਕਾਵਿ ਰੂਪਾਂ ਅਤੇ ਰਾਗਾਂ ਵਿਚ ਉਚਾਰੀ ਗਈ। ਗੁਰਬਾਣੀ ਦਾ ਸੰਪਾਦਨ ਵੀ ਰਾਗਾਂ ਅਨੁਸਾਰ ਕੀਤਾ ਗਿਆ। ਭਾਈ ਮਰਦਾਨਾ ਜੀ ਤੋਂ ਇਸ ਬਾਣੀ ਨੂੰ ਰਾਗਾਂ ਵਿਚ ਗਾਉਣ ਦੀ ਪ੍ਰਥਾ ਅਰੰਭ ਹੋਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਰਤਨ ਦੀ ਮਰਯਾਦਾ ਬੰਨ੍ਹੀ। ਇਸ ਤਰ੍ਹਾਂ ਗੁਰੂ ਜੀ ਨੇ ਪੰਜਾਬ ਦੇ ਲੋਕਾਂ ਨੂੰ ਦੈਵੀ ਬਾਣੀ ਅਤੇ ਗੁਰਮਤਿ

ਸੰਗੀਤ ਦੀਆਂ ਧੁਨੀਆਂ ਰਾਹੀਂ ਆਪਣੀ ਧਰਤੀ ਦੀ ਭਾਸ਼ਾ ਨਾਲ ਜੋੜਿਆ। ਭਾਸ਼ਾ ਕਿਸੇ ਵੀ ਸਮਾਜ ਦੀ ਸੰਸਕ੍ਰਿਤੀ ਦਾ ਆਧਾਰ ਹੁੰਦੀ ਹੈ। ਪੰਜਾਬੀ ਭਾਸ਼ਾ ਨੂੰ ਗੁਰੂ ਸਾਹਿਬਾਨ ਨੇ ਗੁਰਮਤਿ ਸੱਭਿਆਚਾਰ ਦੇ ਥੰਮ੍ਹ ਵਜੋਂ ਵਿਕਸਿਤ ਕੀਤਾ। ਪੰਜਾਬੀ ਭਾਸ਼ਾ ਹੀ ਨਹੀਂ ਸਗੋਂ ਇਸ ਭਾਸ਼ਾ ਲਈ ਇਕ ਵੱਖਰੀ ਲਿੱਪੀ ਨੂੰ ਵੀ ਵਿਕਸਿਤ ਕੀਤਾ। ਇਹ ਗੁਰਮੁਖੀ ਲਿੱਪੀ ਅੱਜ ਤਕ ਪੰਜਾਬੀ ਲਿਖਣ ਲਈ ਸਭ ਤੋਂ ਵੱਧ ਢੁੱਕਵੀਂ ਲਿੱਪੀ ਹੈ। ਗੁਰਬਾਣੀ ਵਿਚ ਆਪਣੀ ਭਾਸ਼ਾ ਛੱਡ ਕੇ ਦੂਜੀ ਭਾਸ਼ਾ ਅਪਣਾਉਣ ਵਾਲਿਆਂ ਦੀ ਨਿਖੇਧੀ ਕੀਤੀ ਗਈ ਹੈ। ਗੁਰੂ ਜੀ ਨੇ ਵਰਣਨ ਕੀਤਾ ਹੈ:

*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥ (ਪੰਨਾ ੧੧੯੧)*

ਗੁਰਬਾਣੀ ਵਿਚ ਗੁਰੂ ਸਾਹਿਬ ਨੇ ਮਨੁੱਖ ਨੂੰ ਮਿੱਠੀ ਭਾਸ਼ਾ ਬੋਲਣ 'ਤੇ ਜ਼ੋਰ ਦਿੱਤਾ ਹੈ। ਉਨ੍ਹਾਂ ਨੇ ਮਿੱਠਤ ਨਿਮਰਤਾ ਨੂੰ ਸਭ ਗੁਣਾਂ ਦਾ ਸਾਰ ਕਿਹਾ ਹੈ। ਗੁਰੂ ਜੀ ਅਨੁਸਾਰ ਪਰਮਾਤਮਾ ਦੀ ਭਾਸ਼ਾ ਪ੍ਰੇਮ ਦੀ ਭਾਸ਼ਾ ਹੈ। ਮਿੱਠਾ ਬੋਲਣਾ ਪਰਮਾਤਮਾ ਦਾ ਗੁਣ ਹੈ। ਇਸ ਤਰ੍ਹਾਂ ਗੁਰੂ ਜੀ ਨੇ ਸਿੱਖਾਂ ਵਿਚ ਮਿੱਠਤ ਦੇ ਮਹੱਤਵ ਨੂੰ ਪ੍ਰਗਟ ਕੀਤਾ ਹੈ। ਉਨ੍ਹਾਂ ਨੇ ਫ਼ੁਰਮਾਇਆ ਹੈ:

*– ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥ (ਪੰਨਾ ੨)*

*– ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥*
*ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥ (ਪੰਨਾ ੭੮੪)*

*– ਗੰਢੁ ਪਰੀਤੀ ਮਿਠੇ ਬੋਲ॥ (ਪੰਨਾ ੧੪੩)*

*– ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥ (ਪੰਨਾ ੪੭੦)*

ਗੁਰਮਤਿ ਸੱਭਿਆਚਾਰ ਵਿਚ ਸੰਤ ਕੇ ਨਿੰਦਕ, ਅਕ੍ਰਿਤਘਣ ਅਤੇ ਲੂਣ-ਹਰਾਮੀ ਮਨੁੱਖਾਂ ਦੀ ਜ਼ੋਰਦਾਰ ਨਿਖੇਧੀ ਕੀਤੀ ਗਈ ਹੈ। ਗੁਰੂ ਜੀ ਨੇ ਫ਼ੁਰਮਾਇਆ ਹੈ:

*– ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ॥ (ਪੰਨਾ ੩੧੫)*

*– ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ॥*
*ਬਧੇ ਕਰਨਿ ਸਲਾਮ ਖਸਮ ਨ ਭਾਣਿਆ॥ (ਪੰਨਾ ੧੪੩)*

*– ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ॥*
*ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ॥੫॥*
*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥ (ਪੰਨਾ ੭੫੫)*

ਅਕ੍ਰਿਤਘਣਾਂ ਦੀ ਘ੍ਰਿਣਿਤ ਅਵਸਥਾ ਨੂੰ ਭਾਈ ਗੁਰਦਾਸ ਜੀ ਨੇ ਬੜੇ ਸੁੰਦਰ ਢੰਗ ਨਾਲ ਬਿਆਨ ਕੀਤਾ ਹੈ ਕਿ ਧਰਤੀ ਵੀ ਅਕ੍ਰਿਤਘਣ ਦੇ ਭਾਰ ਤੋਂ ਉਪਰਾਮਤਾ ਮੰਨਦੀ ਹੈ:

*ਨਾ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ।*
*ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ।*
*ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ।*
*ਨਾ ਤਿਸੁ ਭਾਰੇ ਤਰੁਵਰਾਂ ਫਲ ਸੁਫਲ ਫਲੰਦੇ।*
*ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ।*
*ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ॥ (ਵਾਰ ੩੫:੮)*

ਇਸ ਦੇ ਉਲਟ ਮਨ ਦੀ ਗ਼ਰੀਬੀ ਤੇ ਨਿਮਰਤਾ ਤੇ ਹਲੀਮੀ ਨੂੰ ਬਹੁਤ ਉੱਤਮ ਸਮਝਿਆ

ਗਿਆ ਹੈ:

*– ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥*
*ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥* *(ਪੰਨਾ ੨੭੮)*

*– ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ॥*
*(ਪੰਨਾ ੬੧੪)*

*– ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ ਤਾਰੇ ਸੋਇ॥*
*(ਪੰਨਾ ੭੨੮)*

ਉਪਰੋਕਤ ਗੁਣਾਂ ਨੂੰ ਵੇਖਦੇ ਹੋਏ ਅਸੀਂ ਇਹ ਨਤੀਜਾ ਭਲੀ-ਭਾਂਤ ਕੱਢ ਸਕਦੇ ਹਾਂ ਕਿ ਪੰਜਾਬ ਦੀ ਧਰਤੀ ਵਡਭਾਗੀ ਹੈ, ਜਿੱਥੇ ਗੁਰਮਤਿ ਵਰਗੇ ਸੱਭਿਆਚਾਰ ਦਾ ਚੰਦਨ ਬਿਰਛ ਉੱਗਿਆ ਅਤੇ ਪ੍ਰਫੁੱਲਤ ਹੋਇਆ ਹੈ। ਇਹ ਸੱਭਿਆਚਾਰ ਇਤਨਾ ਵਿਸ਼ਾਲ, ਵਿਲੱਖਣ ਅਤੇ ਬਹੁਪੱਖੀ ਹੈ ਕਿ ਇਹ ਸਮੁੱਚੀ ਮਨੁੱਖਤਾ ਤੇ ਸਮੁੱਚੇ ਵਿਸ਼ਵ ਨੂੰ ਆਪਣੇ ਕਲਾਵੇ ਵਿਚ ਲੈ ਸਕਦਾ ਹੈ। ਇਹੋ ਗੁਰਮਤਿ ਸੱਭਿਆਚਾਰ ਹੀ ਹੈ ਜਿਸ ਕਰਕੇ ਪੰਜਾਬ ਦੀ ਸ਼ਾਨ ਦੇਸ਼-ਭਰ ਵਿਚ ਨਿਰਾਲੀ ਹੈ ਤੇ ਸਾਰੀ ਦੁਨੀਆਂ ਵਿਚ ਪੰਜਾਬੀ ਭਾਈਚਾਰਾ ਆਪਣੇ ਸੱਭਿਆਚਾਰਕ ਗੁਣਾਂ ਕਰਕੇ ਸਨਮਾਨਿਆ ਅਤੇ ਸਤਿਕਾਰਿਆ ਜਾਂਦਾ ਹੈ। ਆਓ! ਆਪਣੇ ਅੰਦਰ ਸਦਗੁਣ ਭਰਪੂਰ ਗੁਰਮਤਿ ਸੱਭਿਆਚਾਰ ਨੂੰ ਮਜ਼ਬੂਤ ਕਰੀਏ।



# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੱਭਿਆਚਾਰਕ ਪੱਖ

*-ਪ੍ਰਿੰ. ਸਰਮੁਖ ਸਿੰਘ ਜੀ ਅਮੋਲ*

ਸੱਭਿਆਚਾਰ ਦਾ ਅਰਥ ਇਸ ਨੂੰ 'ਸਭਿਆ+ਆਚਾਰ' ਵਾਂਗ ਨਿਖੇੜ ਕੇ ਬਿਲਕੁਲ ਨਿੱਖਰ ਕੇ ਸਾਹਮਣੇ ਆ ਜਾਂਦਾ ਹੈ ਅਰਥਾਤ ਸੱਭਿਆ (ਸਾਊ) ਸੁਲਝਿਆ ਸੁਧਰਿਆ ਆਚਰਨ ਹੀ ਸੱਭਿਆਚਾਰ ਹੈ। ਪਰ ਇਉਂ ਇਹ ਗੱਲ ਕੇਵਲ ਵਿਅਕਤੀ ਨਾਲ ਜੁੜਦੀ ਹੈ। ਜਦੋਂ ਇਹ ਸ਼ਬਦ ਅਸੀਂ ਸਮਾਜ ਲਈ ਵਰਤਦੇ ਹਾਂ ਤਾਂ ਇਸ ਦੇ ਅਰਥ ਵੀ ਸਮਾਜ ਜਿੰਨੇ ਹੀ ਵਿਸ਼ਾਲ ਹੋ ਜਾਂਦੇ ਹਨ। ਇਸੇ ਲਈ ਹੀ ਸੱਭਿਆਚਾਰ ਨੂੰ ਕਈ ਵਾਰੀ ਸੱਭਿਅਤਾ ਜਾਂ ਸਦਾਚਾਰ ਦੇ ਅਰਥਾਂ ਲਈ ਵੀ ਵਰਤ ਲਿਆ ਜਾਂਦਾ ਹੈ। ਸ਼ਬਦ 'ਸੰਸਕ੍ਰਿਤੀ' ਸੁਧਰੀ-ਸੰਵਾਰੀ ਉਚੇਰੀ ਅਵਸਥਾ ਵੱਲ ਸੰਕੇਤ ਕਰਦਾ ਹੈ ਅਤੇ ਸ਼ਬਦ ਸੱਭਿਆਚਾਰ ਜਾਂ 'ਕਲਚਰ' ਪਾਲਣਾ, ਪੋਸਣਾ ਤੇ ਸਾਧਨਾ ਨਾਲ ਸੰਬੰਧਿਤ ਹੈ। ਕਿਉਂਕਿ ਉੱਨਤੀ ਸਦਾ ਹੀ ਕੁਝ ਸਿੱਖਣ ਨਾਲ ਹੁੰਦੀ ਹੈ ਤੇ ਸਿੱਖੀਦਾ ਸੁਣ ਕੇ, ਵੇਖ ਕੇ,ਪੜ੍ਹ ਕੇ ਤੇ ਮੰਨ ਕੇ ਹੈ। ਇਸੇ ਲਈ ਸਿੱਖੀ ਕਲਚਰ ਦਾ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਲਚਰ ਦਾ ਇਕ ਮੋਟਾ ਅਸੂਲ ਹੈ:

*- ਸੁਣਿਐ ਅੰਧੇ ਪਾਵਹਿ ਰਾਹੁ॥...*
*ਮੰਨੇ ਕੀ ਗਤਿ ਕਹੀ ਨ ਜਾਇ॥* *(ਪੰਨਾ ੩)*
*- ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥* *(ਪੰਨਾ ੬੬੧)*

'ਇਸ ਸਿੱਖਣ ਦਾ ਕੰਮ ਸਭ ਰਾਸ਼ਟਰ, ਜਾਤੀਆਂ ਤੇ ਧਰਮ ਸ਼ੁਰੂ ਤੋਂ ਹੀ ਅਰੰਭ ਦੇਂਦੇ ਹਨ ਅਤੇ ਇਉਂ ਸੱਭਿਆਚਾਰ ਕੇਵਲ ਮਨੁੱਖ ਜਾਤੀ ਦਾ ਹੀ ਵਿਰਸਾ ਹੈ। *(ਐਨਸਾਈਕਲੋਪੀਡੀਆ ਆਫ਼ ਸੋਸ਼ਿਲ ਸਾਇੰਸਜ਼)*ਤੇ ਇਹ ਵੀ ਮਨੁੱਖੀ ਜਨਮ ਦੀ ਉਤਮਤਾ ਦਾ ਇਕ ਪ੍ਰਮਾਣ ਹੈ। ਇਹ ਸਿੱਖਣਾ ਅਤੇ ਬਦਲਣਾ ਜੀਵਨ ਦੇ ਲੱਗਭਗ ਹਰ ਪੱਖ ਉੱਤੇ ਹੁੰਦਾ ਹੈ। ਵਿਦਵਾਨ ਤਾਂ ਇੱਥੋਂ ਤਕ ਪੁੱਜੇ ਹਨ ਕਿ ਮਨੁੱਖਾਂ ਦੀ ਸਰੀਰਕ ਬਣਤਰ ਵਿਚ ਵੀ ਅੰਤਰ ਸਮੇਂ ਨਾਲ ਆਉਂਦਾ ਜਾਂਦਾ ਹੈ ਅਤੇ ਨਿਰੇ ਸਮੇਂ ਨਾਲ ਹੀ ਨਹੀਂ, ਇਹ ਅੰਤਰ ਥਾਵਾਂ, ਮੌਸਮਾਂ ਤੇ ਵਾਤਾਵਰਨ ਦੇ ਅੰਤਰ ਨਾਲ ਨਿੱਖਰਦਾ ਹੈ। ਦੂਰ ਨਾ ਜਾਈਏ, ਕਸ਼ਮੀਰ ਤੇ ਹੋਰ ਠੰਡੇ ਇਲਾਕਿਆਂ ਦੇ ਲੋਕ ਵਧੇਰੇ ਗੋਰੇ ਰੰਗ ਦੇ ਹਨ ਪਰ ਦੱਖਣੀ ਭਾਰਤ ਲੋਕਾਂ ਦਾ ਸ਼ਿਆਮ ਰੰਗ ਹੈ। ਇਹੋ ਗੱਲ ਖੁਰਾਕ, ਕੱਪੜੇ ਅਤੇ ਉਪਜੀਵਕਾ ਦੇ ਸਾਧਨਾਂ ਤੇ ਹੋਰ ਅਨੇਕਾਂ ਪੱਖਾਂ ਉੱਤੇ ਲਾਗੂ ਹੈ। ਇੱਥੋਂ ਤਕ ਕਿ ਕਾਨੂੰਨ, ਰੀਤਾਂ, ਰਸਮਾਂ ਉਪਜੀਵਕਾ ਦੇ ਸਾਧਨ ਭੀ ਇਸ ਕਲਚਰ ਦੀ ਹੱਦ ਵਿਚ ਆ ਜਾਂਦੇ ਹਨ ਅਤੇ ਸਾਰੇ ਹੀ ਸੱਭਿਆਚਾਰ ਦਾ ਹਿੱਸਾ ਬਣ ਜਾਂਦੇ ਹਨ। ਕੌਣ ਨਹੀਂ ਜਾਣਦਾ ਕਿ ਦਰਿਆਵਾਂ ਦੇ ਕਿਨਾਰੇ ਰਹਿਣ ਵਾਲੇ ਲੋਕ ਸੁਭਾਵਕ ਹੀ ਤਾਰੂ ਹੁੰਦੇ ਹਨ? ਇਸੇ ਤਰ੍ਹਾਂ ਮੱਛੀਆਂ ਫੜਨ ਵਾਲੇ ਅਤੇ ਬੇੜੀਆਂ ਚਲਾਉਣ ਵਾਲੇ ਵੀ। ਪੇਂਡੂ ਤੇ ਸ਼ਹਿਰੀਆਂ ਦੇ ਕਿੱਤਿਆਂ ਦਾ ਫ਼ਰਕ ਵੀ ਇਸੇ ਕਾਰਨ ਹੈ।

ਦੂਜੀ ਪ੍ਰਕਾਰ ਦਾ ਅੰਤਰ ਮਨੁੱਖ ਦੇ ਆਪਣੇ ਬਣਾਏ ਪਰ ਵਿਰਸੇ ਵਿਚ ਮਿਲੇ ਹੋਏ ਵਾਤਾਵਰਨ ਦਾ ਹੈ। ਇਹ ਗੱਲ ਵੀ ਉਤਲੀਆਂ ਮਿਸਾਲਾਂ ਤੋਂ ਹੀ ਪ੍ਰਤੱਖ ਹੈ। ਇਉਂ ਵਿਦਵਾਨ

ਈਲੀਅਟ (Eliot) ਦੇ ਸੱਭਿਆਚਾਰ ਦੇ ਅਰਥਾਂ (ਪਰਿਭਾਸ਼ਾ) ਨੂੰ ਵੇਖ ਕੇ ਅਸੀਂ ਇਸ ਨੁਕਤੇ ਨੂੰ ਹੋਰ ਵੀ ਪ੍ਰਤੱਖ ਸਮਝ ਸਕਦੇ ਹਾਂ। ਉਸ ਦੇ ਸ਼ਬਦ ਹਨ:

"ਸੋ ਕਲਚਰ ਤੋਂ ਮੇਰਾ ਭਾਵ ਸਭ ਤੋਂ ਪਹਿਲਾਂ ਓਹੀ ਹੈ ਜੋ ਐਂਥਰੋਪਾਲੋਜਿਸਟ (ਵਿਸ਼ਾਲ ਭਾਵ ਵਿਚ 'ਮਨੁੱਖ' ਦੇ ਵਿਗਿਆਨੀ) ਦਾ ਹੁੰਦਾ ਹੈ ਅਰਥਾਤ ਇਕ ਥਾਂ ਉੱਤੇ ਇਕੱਠੇ ਰਹਿਣ ਵਾਲੇ ਲੋਕਾਂ ਦਾ ਜੀਵਨ ਢੰਗ । ਇਹ ਕਲਚਰ ਉਨ੍ਹਾਂ ਦੇ ਹੁਨਰਾਂ, ਸਮਾਜਿਕ ਤਰੀਕਿਆਂ ਆਦਿਕਾਂ, ਰਿਵਾਜਾਂ ਅਤੇ ਧਰਮ ਰਾਹੀਂ ਦ੍ਰਿਸ਼ਟਮਾਨ ਹੁੰਦੀ ਹੈ। ਪਰ ਇਨ੍ਹਾਂ ਸਭ ਚੀਜ਼ਾਂ ਦਾ ਜੋੜ ਸੰਸਕ੍ਰਿਤੀ ਨਹੀਂ, ਭਾਵੇਂ ਅਸੀਂ ਸੁਖੈਨਤਾ ਲਈ ਇਉਂ ਹੀ ਮੰਨ ਕੇ ਗੱਲ ਕਰ ਲੈਂਦੇ ਹਾਂ। ".....

ਨਾਲ ਹੀ ਉਹ ਕਹਿੰਦਾ ਹੈ ਕਿ ਕਿਸੇ ਵਿਅਕਤੀ ਦੀ ਸੰਸਕ੍ਰਿਤੀ ਜਾਂ ਸੱਭਿਆਚਾਰ ਜਾਤੀ ਨਾਲ ਤੇ ਜਾਤੀ ਦੀ ਸੰਸਕ੍ਰਿਤੀ ਸਮੁੱਚੇ ਸਮਾਜ ਨਾਲ ਸੰਬੰਧਿਤ ਹੈ, ਇਸ ਲਈ ਸਮਾਜਿਕ ਸੱਭਿਆਚਾਰ ਹੀ ਮੁੱਖ, ਮਹਾਨ ਜਾਂ ਵਿਸ਼ੇਸ਼ ਹੈ।

ਇਕ ਹੋਰ ਵਿਦਵਾਨ ਪ੍ਰੋਫੈਸਰ ਐਡਵਰਡ ਬੀ. ਰਾਈਟਰ ਦਾ ਕਥਨ ਹੈ— "ਸੱਭਿਆਚਾਰ ਸਮਾਜਿਕ ਤਜਰਬੇ ਦਾ ਫਲ ਹੈ। ਇਸ ਦਾ ਸੰਬੰਧ ਸਮੁੱਚੀਆਂ ਮਨੁੱਖੀ ਕਾਢਾਂ, ਲੱਭਤਾਂ ਅਤੇ ਮਨੁੱਖੀ ਜਤਨਾਂ ਦੇ ਇਕੱਤਰਿਤ ਸਿੱਟੇ ਨਾਲ ਹੈ। "

"... ਵਲਵਲਿਆਂ ਅਤੇ ਰੁਚੀਆਂ ਦਾ ਸਹਾਇਕ ਮਿਸ਼ਰਨ, ਸੰਪਰਦਾਇਕ ਜਾਂ ਸੰਸਥਾਵਾਂ ਦੀ ਬਣਤਰ ਅਤੇ ਹੋਰ ਸਾਧਨ ਜਿਨ੍ਹਾਂ ਨਾਲ ਸਮਾਜਿਕ ਵਿਉਂਤ ਦਾ ਸੂਤ ਰਖਿਆ ਅਤੇ ਪ੍ਰਵਾਨਿਤ ਵਤੀਰੇ ਦੇ ਨਮੂਨੇ ਪ੍ਰਚੱਲਤ ਕੀਤੇ ਜਾਂਦੇ ਹਨ ਅਤੇ ਸੰਸਾਰ ਦੀ ਦਾਰਸ਼ਨਿਕ ਵਿਆਖਿਆ ਦੇ ਨਿਯਮਾਂ ਦੇ ਸੰਗ੍ਰਹਿ ਜਿਨ੍ਹਾਂ ਨਾਲ ਜੀਵਨ ਦੀ ਅਜਿਹੀ ਸਮਝ ਆਉਂਦੀ ਹੈ ਕਿ ਇਹ ਇਕ ਤਰ੍ਹਾਂ ਸਹਿਣ ਯੋਗ ਜਾਂ ਰਹਿਣ ਯੋਗ ਬਣਦਾ ਹੈ ਆਦਿ ਸਭ ਦਾ ਸਮੂਹ 'ਸੱਭਿਆਚਾਰ' ਹੈ। (*'ਪ੍ਰਿੰਸੀਪਲਜ਼ ਆਫ ਸੋਸ਼ਿਆਲੋਜੀ'*, ਸੰਪਾਦਤ ਐਲਫਰੈਡ ਮਕਲੰਗਲੀ)

ਇਸੇ ਤਰ੍ਹਾਂ ਸੱਭਿਆਚਾਰ, ਧਰਮ, ਸਦਾਚਾਰ, ਦੇਸ਼ ਭਗਤੀ, ਵਫ਼ਾ ਆਦਿ ਸਭ ਉੱਚਤਮ ਲੱਛਣ, ਗੁਣ ਜਾਂ ਸੁਭਾਅ ਮਨੁੱਖ ਨੂੰ ਆਪੇ ਦਾ ਤਿਆਗ ਸਿਖਾਉਂਦੇ ਅਤੇ ਵਿਅਕਤੀ ਦੇ ਟਾਕਰੇ ਉੱਤੇ ਮਨੁੱਖੀ ਜੀਵਨ ਦੀ ਅਤੇ ਮਨੁੱਖੀ ਵਰਤੋਂ-ਵਿਹਾਰ ਦੀ ਉੱਤਮਤਾ ਨੂੰ ਦਰਸਾਉਂਦੇ ਹਨ। ਇਹੀ ਸੱਭਿਆਚਾਰ ਦਾ ਸਰੂਪ ਹੈ। ਇਸੇ ਤੋਂ ਸਲੀਕਾ ਪੈਦਾ ਹੁੰਦਾ ਹੈ, ਇਹੀ ਸਮਾਜਿਕ ਪ੍ਰਬੰਧ ਦੀ ਸੁਰੱਖਿਅਤਾ ਲਈ ਬਲਵਾਨ ਸ਼ਕਤੀ ਹੈ। ਇਹੀ ਗੁਣ ਸੱਭਿਆਚਾਰ ਵਿਚ ਕਈ ਤਰ੍ਹਾਂ ਨਾਲ ਲਿਆਉਣ, ਪਕਾਉਣ, ਨਿਭਾਉਣ, ਸਿਖਾਉਣ, ਫੈਲਾਉਣ ਤੇ ਸਲਾਹੁਣ ਦੇ ਸਾਧਨ ਵਰਤੇ ਤੇ ਲੱਭੇ ਜਾਂਦੇ ਹਨ ਅਤੇ ਇਸੇ ਕਰਕੇ ਸੱਭਿਆਚਾਰ ਸਿਧਾਂਤ ਤੇ ਵਰਤੋਂ ਵਿਚ ਕੀਮਤਾਂ ਦੀ ਪ੍ਰਤੀਤੀ ਹੈ। *(ਕਲਚਰ ਐਂਡ ਇੰਟਰੋਡਕਸ਼ਨ)*

ਸ਼ਬਦ 'ਪੁਰਸ਼' ਨੂੰ ਦੇਖੀਏ, 'ਪੁਰਸ਼' ਦੇ ਇਕ ਅਰਥ ਸਮਾਜ ਵਿਚ ਰਹਿਣ ਵਾਲਾ ਭੀ ਹੈ ਤੇ ਪੁਰਸ਼ ਦੀ ਸਮਾਜਿਕਤਾ ਚੇਤਨਤਾ ਭਰਪੂਰ ਹੈ। (Culture is in theory and practice a realization of values.)

ਇਸੇ ਲਈ ਔਗਬਰਨ ਤੇ ਨਿਮਕਾਫ ਦੀ ਲਿਖੀ ਇਕ ਪੁਸਤਕ ਵਿਚ ਕਲਚਰ ਦਾ ਲੱਛਣ ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਂਗ ਏਨਾ ਹੀ ਦੱਸਿਆ ਹੈ— "ਜੋ ਵਰਤਣ ਵਿਹਾਰਨ ਦਾ ਵਤੀਰਾ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਨੂੰ ਸਿੱਖਣ ਰਾਹੀਂ ਮਿਲਦਾ ਹੈ, ਉਹ ਕਲਚਰ ਕਹਾਉਂਦਾ ਹੈ। " *(ਏ ਹੈਂਡ ਬੁੱਕ ਆਫ ਸੋਸ਼ਿਆਲੋਜੀ, ਬਾਈ ਵਿਲੀਅਮ ਐਫ ਔਗਬਰਨ ਐਂਡ ਮੇਅਰ ਐਫ*

*ਨਿਮਕਾਫ)*

ਮੇਰੀ ਜਾਚੇ ਇੰਨੇ ਕੁ ਲੱਛਣ ਲਿਖਣ ਨਾਲ ਗੱਲ ਸਪਸ਼ਟ ਹੋ ਗਈ ਹੈ ਕਿ ਸੱਭਿਆਚਾਰ ਦੇ ਅੰਗ ਅਨੇਕਾਂ ਹਨ। ਜਿਵੇਂ ਭਾਸ਼ਾ, ਪਦਾਰਥਕ ਲੱਛਣ, (ਭੋਜਨ, ਵੱਸੋਂ, ਪਹਿਰਾਵਾ, ਭਾਂਡੇ, ਹਥਿਆਰ, ਰੋਜ਼ਗਾਰ) ਕਲਾ, (ਚਿੱਤਰਕਾਰੀ, ਬੁੱਤਕਾਰੀ, ਘਾੜਤ ਵਿੱਦਿਆ, ਰਾਗ, ਨ੍ਰਿਤ, ਸਾਹਿਤ, ਕਵਿਤਾ, ਨਿਰਮਾਣ ਕਲਾ) ਮਿਥਿਹਾਸ ਤੇ ਵਿਗਿਆਨ, ਧਾਰਮਿਕ ਜੀਵਨ, ਰੀਤਾਂ-ਰਸਮਾਂ, ਘਰੇਲੂ ਤੇ ਸਮਾਜਿਕ ਸੰਬੰਧ, ਜਾਇਦਾਦ, ਪੂੰਜੀ ਸੰਬੰਧੀ ਨਿਯਮ ਤੇ ਵਪਾਰ, ਰਾਜ-ਕਾਜ, ਯੁੱਧ, ਤਰਕ, ਵਿਗਿਆਨ, ਸੁਹਜ-ਸਵਾਦ ਤੇ ਕਾਨੂੰਨ ਆਦਿ।

ਹੁਣ ਅਸੀਂ ਇਸ ਸਥਿਤੀ ਵਿਚ ਹਾਂ ਕਿ ਸਹਿਜ ਸੁਭਾਇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਅਸੀਂ ਸੱਭਿਆਚਾਰਕ ਪੱਖ ਥਾਂ-ਥਾਂ ਵੇਖ ਸਕਦੇ ਹਾਂ ਅਤੇ ਇਸੇ ਲਈ ਮੈਂ ਆਪ ਦਾ ਸਮਾਂ ਇਹ ਦੱਸਣ ਵਿਚ ਨਹੀਂ ਲਾਉਣਾ ਚਾਹੁੰਦਾ ਕਿ ਗੁਰੂ ਜੀ ਨੇ ਜਾਂ ਭਗਤ ਸਾਹਿਬਾਨ ਨੇ ਆਪਣੀ ਬਾਣੀ ਵਿਚ ਪੰਜਾਬੀ ਸੱਭਿਆਚਾਰ ਦੇ ਪੱਖਾਂ ਦਾ ਕੀ ਵੇਰਵਾ ਦਿੱਤਾ ਹੈ। ਸਗੋਂ ਕੇਵਲ ਉਨ੍ਹਾਂ ਕੀਮਤਾਂ ਦਾ ਜ਼ਿਕਰ ਕਰਨਾ ਚਾਹਾਂਗਾ, ਜਿਨ੍ਹਾਂ ਨੂੰ ਇਨ੍ਹਾਂ ਪੱਖਾਂ ਦੇ ਸੰਬੰਧ ਵਿਚ ਗੁਰੂ ਜੀ ਨੇ ਵਧੇਰੇ ਉਤਸ਼ਾਹਿਤ ਕੀਤਾ। ਆਪ ਨੇ ਸਮਾਜ ਨੂੰ ਤੇ ਸਭਿਅਤਾ ਨੂੰ ਹੋਰ ਮਾਂਜ-ਸੁਆਰ ਕੇ ਸੇਧ ਦੇ ਕੇ ਹੋਰ ਉਚੇਰੀਆਂ ਕੀਮਤਾਂ ਪ੍ਰਚਾਰਨੀਆਂ ਸਨ ਅਤੇ ਨਾਲ ਹੀ ਜੋ ਭੁਲੇਖੇ ਅਤੇ ਗਲਤ ਰਾਹ ਉਸ ਵੇਲੇ ਦੀ ਲੋਕਾਈ ਨੇ ਜਾਂ ਉਨ੍ਹਾਂ ਦੇ ਆਗੂਆਂ ਨੇ ਪ੍ਰਚੱਲਤ ਕਰ ਦਿੱਤੇ ਸਨ, ਉਨ੍ਹਾਂ ਤੋਂ ਸਮਾਜ ਨੂੰ ਕੱਢ ਕੇ ਨਵੀਂ ਨਰੋਈ ਤੇ ਉਚੇਰੀ ਸਦਗੁਣ ਭਰਪੂਰ ਜ਼ਿੰਦਗੀ ਦੇਣੀ ਗੁਰੂ ਸਾਹਿਬ ਦਾ ਮਨੋਰਥ, ਮੰਤਵ ਸੀ।

**(ੳ) ਭੂਗੋਲਿਕ ਸਥਿਤੀ :**

ਸਮਾਜ ਵਿਗਿਆਨੀ (ਸੋਸ਼ਿਆਲੋਜਿਸਟ) ਸਹਿਮਤ ਹਨ ਕਿ ਦੇਸ਼ ਦੀ ਭੂਗੋਲਿਕ ਸਥਿਤੀ ਦਾ ਸੱਭਿਆਚਾਰ ਉੱਤੇ ਬਹੁਤ ਪ੍ਰਭਾਵ ਹੁੰਦਾ ਹੈ। ਸਿੱਖ ਸੱਭਿਆਚਾਰ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੱਭਿਆਚਾਰ ਸਮੁੱਚੇ ਤੌਰ ਉੱਤੇ ਪੰਜਾਬ ਦੀ ਉਪਜ ਹੈ, ਭਾਵੇਂ ਸੱਚ ਦੁਨੀਆਂ ਲਈ ਸਾਂਝਾ ਹੁੰਦਾ ਹੈ ਜਿਵੇਂ ਸੂਰਜ, ਚੰਦ ਤੇ ਹੋਰ ਕੁਦਰਤ ਤੇ ਰੱਬ ਦੀਆਂ ਸੁਗਾਤਾਂ। ਗੁਰੂ ਸਾਹਿਬਾਨ ਨੇ ਵੀ ਇਸੇ ਲਈ ਕੁਦਰਤ ਜਾਂ ਭੂਗੋਲਿਕ ਸਥਿਤੀ ਨੂੰ ਜਾਂ ਇਉਂ ਕਹੀਏ ਕਿ ਵਾਤਾਵਰਨ ਦੇ ਮਨੁੱਖ ਉੱਤੇ ਅਸਰ ਨੂੰ ਬਹੁਤ ਦੂਰ ਤਕ ਮੰਨਿਆ ਹੈ ਅਤੇ ਸਾਫ਼ ਫ਼ਰਮਾਇਆ ਹੈ:

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥* *(ਪੰਨਾ ੮)*

ਭਾਵ ਕਹਿਣ ਤੋਂ ਇਹ ਹੈ ਕਿ ਮਨੁੱਖ ਇਸ ਧਰਤੀ ਦੀ ਉਪਜ ਹੈ ਤੇ ਇਹ ਨਿਰਾ ਧਰਤੀ ਦਾ ਬੱਚਾ ਹੀ ਨਹੀਂ ਸਗੋਂ ਬੱਚੇ ਵਾਂਗ ਹੀ ਮਾਂ ਦੀ ਮਿੱਟੀ ਦੀ ਮਿੱਟੀ ਹੈ। ਇਹ ਧਰਤੀ ਮਾਤਾ ਹੀ ਇਸ ਨੂੰ ਮਾਵਾਂ ਵਾਂਗ ਪਾਲਦੀ, ਪੋਸਦੀ, ਖਵਾਉਂਦੀ, ਕੰਮ ਲਾਉਂਦੀ, ਇਸ ਦੇ ਵਿਚਾਰਾਂ ਤੇ ਸੋਚਾਂ ਨੂੰ ਸੇਧ ਦਿੰਦੀ ਤੇ ਸਾਹਮਣੇ ਆਉਂਦੀਆਂ ਔਕੜਾਂ ਦਾ ਟਾਕਰਾ ਕਰ ਕੇ ਉਸ ਦੇ ਸਰੀਰ ਨੂੰ ਪਕਾਉਂਦੀ ਤੇ ਬੁੱਧੀ ਨੂੰ ਤੀਖਣ ਕਰਦੀ ਹੈ। ਗੁਰੂ ਜੀ ਨੇ ਥਾਂ-ਥਾਂ ਕੁਦਰਤੀ ਸ਼ਕਤੀਆਂ ਦਾ ਵਰਣਨ ਵਿਸਮਾਦ ਦੇ ਰੰਗ ਵਿਚ ਕੀਤਾ ਹੈ। ਚਾਹੇ ਉਹ ਸ਼ਕਤੀ ਪੌਣ ਦੀ ਹੈ ਚਾਹੇ ਪਾਣੀ ਦੀ, ਚਾਹੇ ਅਗਨੀ ਦੀ ਹੈ ਤੇ ਚਾਹੇ ਚੰਨ ਤਾਰਿਆਂ ਤੇ ਸੂਰਜ ਦੀ। ਆਸਾ ਕੀ ਵਾਰ ਦਾ ਵਿਸਮਾਦ ਵਾਲਾ ਸਲੋਕ ਜਾਂ "ਭੈ ਵਿਚਿ ਪਵਣੁ ਵਹੈ ਸਦਵਾਉ" ਆਦਿ ਤੁਕਾਂ ਦੱਸਦੀਆਂ ਹਨ ਕਿ ਗੁਰੂ ਸਾਹਿਬਾਨ ਦੇ ਦੱਸੇ ਸੱਭਿਆਚਾਰ ਅਨੁਸਾਰ ਇਨ੍ਹਾਂ ਸ਼ਕਤੀਆਂ ਦੀ ਜਾਂ ਕੁਦਰਤ ਦੀ ਪੂਜਾ ਨਹੀਂ ਕਰਨੀ, ਸਗੋਂ

'ਵੇਖਿ ਵਿਡਾਣੁ ਰਹਿਆ ਵਿਸਮਾਦੁ' ਤਕ ਪੁੱਜ ਕੇ 'ਬਲਿਹਾਰੀ ਕੁਦਰਤਿ ਵਸਿਆ' ਅਤੇ ਜਿਸ ਦੀ ਸ਼ਨਾਖਤ ਕੁਦਰਤਿ ਵਿੱਚੋਂ ਕਰਨੀ ਹੈ, ਉਸ ਤਕ ਪਹੁੰਚਣਾ ਹੈ। ਉਸੇ ਨਾਲ ਪਿਆਰ ਕਰਨਾ ਹੈ, ਇਸੇ ਪਿਆਰ ਵਿੱਚੋਂ ਸਭ ਜੀਆਂ ਦਾ ਪਿਆਰ, ਜੀਅ ਦਇਆ, ਵੰਡ ਕੇ ਛਕਣਾ, ਉਪਜਦਾ ਹੈ। ਇਨ੍ਹਾਂ ਕੁਦਰਤ ਦੀਆਂ ਸ਼ਕਤੀਆਂ ਤੇ ਇਸੇ ਵਾਤਾਵਰਨ ਦੀ ਹੋਰ ਡੂੰਘੀ ਸਮਝ ਸਾਨੂੰ ਕੁਦਰਤ ਦੇ ਕਾਨੂੰਨ ਦੀ ਮਹਾਨਤਾ, ਪਕਿਆਈ ਤੇ ਕਰੜਾਈ ਸਮਝਾ ਸਕਦੀ ਹੈ ਤੇ ਇਸੇ ਤੋਂ ਸਿੱਖੀ ਸੱਭਿਆਚਾਰ ਦਾ ਇਕ ਬਹੁਤ ਉੱਚਾ ਗੁਣ ਸਾਡੇ ਸਾਹਮਣੇ ਆਉਂਦਾ ਹੈ ਜਿਸ ਨੂੰ ਅਸੀਂ 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ', 'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ' ਜਾਂ 'ਤੇਰਾ ਕੀਆ ਮੀਠਾ ਲਾਗੈ' ਜਾਂ 'ਸਤਿਗੁਰ ਕੇ ਭਾਣੈ ਵਿਚਿ ਆਵੈ' ਦੇ ਮਹਾਂਵਾਕਾਂ ਨਾਲ ਰੋਜ਼ ਦ੍ਰਿੜ੍ਹ ਕਰਦੇ ਹਾਂ। ਇਉਂ ਕਹੀਏ ਕਿ ਭਾਣਾ ਮੰਨਣ, ਰਾਜ਼ੀ-ਬ-ਰਜ਼ਾ ਰਹਿਣਾ ਆਪਣੇ ਜੀਵਨ ਨੂੰ ਕੁਦਰਤੀ ਜੀਵਨ ਦੇ ਵੱਧ ਤੋਂ ਵੱਧ ਨੇੜੇ ਰੱਖਣ ਦਾ ਜਤਨ ਕਰਨਾ ਅਤੇ ਇਉਂ ਕੁਦਰਤ ਦੇ ਕਾਦਰ ਨਾਲ ਜੁੜੇ ਰਹਿਣਾ ਅਤੇ ਨਾਲ ਹੀ 'ਸੁਖੁ ਦੁਖੁ ਦੋਨੋ ਸਮ ਕਰਿ ਜਾਨੈ, ਅਉਰੁ ਮਾਨੁ ਅਪਮਾਨਾ' ਦੀ ਅਵਸਥਾ ਤਕ ਪੁਜਣਾ ਆਦਿ ਅਤਿ ਸੁਖ ਦਾਤੇ ਨਿਯਮਾਂ ਦਾ ਸੰਚਾਰ ਸਾਡੇ ਅੰਦਰ ਹੁੰਦਾ ਰਹਿੰਦਾ ਹੈ। ਫਿਰ ਅਸੀਂ ਕੁਝ ਅਜਿਹੇ ਜੀਵਨ ਪੁੱਜਦੇ ਹਾਂ ਜਿਸ ਨੂੰ ਆਖੀਦਾ ਹੈ:

*ਸਹਜ ਸੁਭਾਇ ਹੋਵੈ ਸੋ ਹੋਇ॥ ਕਰਣੈਹਾਰੁ ਪਛਾਣੈ ਸੋਇ॥* *(ਪੰਨਾ ੨੮੨)*

ਕੁਦਰਤਿ, ਪ੍ਰਕਿਰਤੀ ਦੇ ਵਿਸਮਾਦ, ਸੁਖਮਨੀ ਨਿਯਮਾਂ ਨੂੰ ਸਮਝਣਾ ਸਾਇੰਸ ਦਾ ਕਰਤਵ ਭੀ ਹੈ ਤੇ 'ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ' ਭੀ ਕੁਦਰਤ ਨੂੰ ਸਮਝਣ ਵੱਲ ਸੰਕੇਤ ਹੈ।

**(ਅ) ਇਤਿਹਾਸ :**

ਸੱਭਿਆਚਾਰ ਦਾ ਦੂਜਾ ਬੜਾ ਵੱਡਾ ਆਧਾਰ ਇਤਿਹਾਸਕ ਪਿਛੋਕੜ ਹੈ। ਇਤਿਹਾਸ ਦੀ ਜਾਣਕਾਰੀ ਜਾਂ ਗਿਆਨ ਨਾ ਹੋਣਾ ਸੱਭਿਆਚਾਰ ਦੀ ਘਾਟ ਹੈ। ਪ੍ਰਿੰ. ਤੇਜਾ ਸਿੰਘ ਜੀ ਦੇ ਲੇਖ ਵਿਚ ਇਸ ਘਾਟ ਨੂੰ ਇਸ਼ਾਰੇ ਮਾਤਰ ਰੜਕਾਇਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਸੀਂ ਅਚੰਭੇ ਤੇ ਪ੍ਰਸੰਸਾ ਨਾਲ ਵੇਖਦੇ ਹਾਂ ਕਿ ਗੁਰੂ ਸਾਹਿਬਾਨ ਭਗਤ ਸਾਹਿਬਾਨ ਤੇ ਭੱਟ ਸਾਹਿਬਾਨ ਨੇ ਵੀ ਪੁਰਾਤਨ ਭਾਰਤੀ ਇਤਿਹਾਸ-ਮਿਥਿਹਾਸ ਅਤੇ ਪੁਰਾਣਿਕ ਗਿਆਨ ਨੂੰ ਪਿਛੋਕੜ ਵਿਚ ਰੱਖ ਕੇ ਨਵੇਂ ਨਤੀਜੇ ਕੱਢੇ ਹਨ। ਆਸਾ ਕੀ ਵਾਰ ਵਿਚ ਹੀ ਸਾਰੇ ਯੁੱਗਾਂ ਤੇ ਉਨ੍ਹਾਂ ਦੇ ਮਹਾਨ ਵਿਅਕਤੀਆਂ ਵੱਲ ਸੰਕੇਤ ਸਪਸ਼ਟ ਮਿਲਦੇ ਹਨ। ਇਹੋ ਜਿਹੀ ਇਕ ਹੋਰ ਮਿਸਾਲ ਰਾਮਕਲੀ ਵਾਰ ਮ: ੧ ਦਾ ਸਲੋਕ ਹੈ ਜਿਸ ਵਿਚ 'ਰੋਵਹਿ ਪਾਂਡਵ ਭਏ ਮਜੂਰ' ਅਤੇ 'ਅਜੈ ਸੁ ਰੋਵੈ ਭੀਖਿਆ ਖਾਇ' ਆਦਿ ਤੁਕਾਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਆਪਣੇ ਸਮੇਂ ਦੇ ਇਤਿਹਾਸ ਵੱਲ ਭੀ ਆਪਣੀ ਬਾਣੀ ਵਿਚ ਬਾਬਰ ਦੀ ਉਦਾਹਰਣ ਦੇ ਕੇ ਬੜੇ ਸਪਸ਼ਟ ਸੰਕੇਤ ਕੀਤੇ ਹਨ। ਹੈਰਾਨੀ ਹੈ ਕਿ ਉਸ ਵੇਲੇ ਗੁਰੂ ਜੀ ਨੇ ਭਾਰਤ ਵਿਚ ਆਏ ਬਾਰੂਦ ਦੇ ਹਥਿਆਰਾਂ ਦਾ ਵੀ ਵਰਣਨ ਕਰ ਕੇ ਇਕ ਇਤਿਹਾਸਕ ਯਾਦ ਸੰਭਾਲ ਲਈ ਹੈ:

*ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥* *(ਪੰਨਾ ੪੧੮)*

ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਉਸ ਵੇਲੇ ਤਕ ਭਾਰਤੀਆਂ ਦੀਆਂ ਬਹੁਤ ਸਾਰੀਆਂ ਬਦਕਿਸਮਤੀਆਂ ਤੇ ਅਸਫ਼ਲਤਾਵਾਂ ਦਾ ਕਾਰਨ ਉਨ੍ਹਾਂ ਦੇ ਆਪਣੇ ਹਾਥੀ ਹੀ ਹੁੰਦੇ ਸਨ। ਇਤਿਹਾਸ ਦੀ ਇਸ ਘਟਨਾ ਦਾ ਅਸਰ ਮੈਂ ਤਾਂ ਮਾਸਟਰ ਤਾਰਾ ਸਿੰਘ ਜੀ ਦੇ ਵੇਲੇ ਤਕ

ਪੰਜਾਬੀਆਂ ਦੇ ਮਨ ਉੱਤੇ ਵੇਖਦਾ ਰਿਹਾ ਹਾਂ। ਮੈਨੂੰ ਯਾਦ ਹੈ, ਜਦੋਂ ਮਾਸਟਰ ਤਾਰਾ ਸਿੰਘ ਜੀ ਦਾ ਇਕ ਜਲੂਸ ਹਾਥੀ ਉੱਤੇ ਨਿਕਲਿਆ, ਕਈ ਲੋਕ ਆਖਦੇ ਸਨ, ਰੱਬ ਖ਼ੈਰ ਕਰੇ! ਇਹ ਤਾਂ ਪ੍ਰਤੱਖ ਹੀ ਹੈ ਕਿ ਬਾਰੂਦ ਵਾਲੀਆਂ ਤੋਪਾਂ ਜਾਂ ਬੰਦੂਕਾਂ ਜਾਂ ਜੰਬੂਰ ਬਾਬਰ ਦੇ ਹੱਲੇ ਨਾਲ ਹੀ ਪਹਿਲੀ ਵਾਰੀ ਭਾਰਤ ਅੰਦਰ ਵਰਤੋਂ ਵਿਚ ਆਏ, ਹਥਿਆਰ ਹਨ।

ਗੁਰੂ ਜੀ ਨੇ ਭਾਰਤ ਦੇ ਬਹੁਤ ਸਾਰੇ ਹਥਿਆਰ ਅਤੇ ਉਸ ਦੇ ਨਤੀਜੇ ਨੂੰ ਇਹ ਕਹਿ ਕੇ ਬੰਨ੍ਹ ਦਿੱਤਾ ਹੈ:

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥* *(ਪੰਨਾ ੧੪੫)*

ਅਤੇ ਇਸੇ ਤਰ੍ਹਾਂ:

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥* *(ਪੰਨਾ ੧੨੮੮)*

ਦੀਆਂ ਤੁਕਾਂ ਦਾ ਵਿਸਥਾਰ ਹੀ ਗੁਰੂ ਸਾਹਿਬ ਤੋਂ ਪਹਿਲਾਂ ਦੀਆਂ ਸੱਤ-ਅੱਠ ਸਦੀਆਂ ਦਾ ਇਤਿਹਾਸ ਹੈ। ਗੁਰੂ ਜੀ ਨੇ ਜੋ ਇਸ ਦਾ ਸੱਭਿਆਚਾਰਕ ਪੱਖ ਲਿਆ, ਉਹ ਸਪਸ਼ਟ ਹੈ ਕਿ:

*ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥* *(ਪੰਨਾ ੪੧੭)*

ਅਤੇ ਸਮਾਜ ਦਾ ਇਕ ਹੋਰ ਸਮੁੱਚਾ ਚਿੱਤਰ ਇਉਂ ਹੈ:

*ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ॥*
*ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥*
*ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ॥* *(ਪੰਨਾ ੧੨੮੮)*

ਇਨ੍ਹਾਂ ਤੁਕਾਂ ਰਾਹੀਂ ਅਤੇ ਇਸ ਤਰ੍ਹਾਂ ਮਾਝ ਰਾਗ ਦੀ ਵਾਰ ਵਿਚ ਤੇ ਆਸਾ ਕੀ ਵਾਰ ਵਿਚ ਸੱਚੇ ਪਾਤਸ਼ਾਹ ਜੀ ਨੇ ਆਪਣੇ ਸਮੇਂ ਦੀ ਤੇ ਉਸ ਤੋਂ ਪਹਿਲਾਂ ਦੀ ਸਮਾਜਿਕ, ਧਾਰਮਿਕ, ਵਿਵਹਾਰਕ, ਜੀਵਨ ਦੀ ਦੁਰਦਸ਼ਾ ਦਾ ਬਹੁਤ ਹੀ ਸੰਪੂਰਨ ਚਿੱਤਰ ਸਾਡੇ ਸਾਹਮਣੇ ਰੱਖ ਦਿੱਤਾ ਹੈ। ਜਿਹਾ ਕਿ 'ਗਊ ਬਿਰਾਹਮਣ ਕਉ ਕਰੁ ਲਾਵਹੁ' ਵਾਲੇ ਸਲੋਕ ਵਿਚ ਅਤੇ ਹੋਰ ਅਨੇਕਾਂ ਸਲੋਕਾਂ ਤੇ ਸ਼ਬਦਾਂ ਵਿਚ। ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਅਨੇਕਾਂ ਤੁਕਾਂ ਵਿਚ ਵਰਤਮਾਨ ਤੇ ਪੁਰਾਤਨ ਇਤਿਹਾਸ ਦਾ ਵਰਣਨ, ਨਤੀਜੇ ਅਤੇ ਸਿੱਖਿਆ ਅੰਕਿਤ ਕਰ ਦਿੱਤੀ ਹੈ। ਇਹ ਕਹਿਣ ਦੀ ਤਾਂ ਲੋੜ ਹੀ ਨਹੀਂ ਕਿ ਇਸ ਭਾਰਤ ਨੇ ਗੁਰੂ ਜੀ ਤੋਂ ਪਹਿਲਾਂ ਹੀ ਸਿਥੀਅਨ, ਕੁਸ਼ਾਨ, ਹਿਊਨ ਆਦਿ ਕੌਮਾਂ ਨਾਲ ਪੰਜਾਬ ਵਿਚ ਹੀ ਲੋਹਾ ਲਿਆ ਅਤੇ ਪੰਜਾਬ ਨੇ ਹੀ ਸਭ ਤੋਂ ਵੱਧ ਕਸ਼ਟ ਸਹਾਰੇ ਸਨ। ਮਹਿਮੂਦ ਗਜ਼ਨਵੀ ਦੇ ਹਮਲੇ ਹੋਰ ਕਿਸੇ ਵੀ ਪ੍ਰਾਂਤ ਨਾਲੋਂ ਪੰਜਾਬ ਲਈ ਵਧੇਰੇ ਦੁੱਖ ਦਾ ਕਾਰਨ ਬਣੇ ਸਨ। ਗਜ਼ਨੀ ਤੋਂ ਪਿੱਛੋਂ ਸ਼ਹਾਬੁਦੀਨ ਗੌਰੀ, ਤੈਮੂਰ, ਬਾਬਰ, ਨਾਦਰ ਸ਼ਾਹ ਦੁਰਾਨੀ ਤੇ ਅਹਿਮਦ ਸ਼ਾਹ ਅਬਦਾਲੀ ਤਕ ਇਹ ਲੜੀ ਇਸੇ ਤਰ੍ਹਾਂ ਚੱਲਦੀ ਰਹੀ ਤੇ ਇਸੇ ਲਈ ਪੰਜਾਬੀ ਇਹ ਸੋਚਣ ਲੱਗ ਪਏ ਸਨ ਕਿ 'ਖਾਧਾ ਪੀਤਾ ਲਾਹੇ ਦਾ ਤੇ ਰਹਿੰਦਾ ਨਾਦਰ ਸ਼ਾਹੇ ਦਾ' ਜਾਂ 'ਅਹਿਮਦ ਸ਼ਾਹੇ ਦਾ'।

ਅਸਾਂ ਇਤਿਹਾਸ ਦਾ ਜ਼ਿਕਰ ਇਸ ਵਾਸਤੇ ਕੀਤਾ ਹੈ ਕਿ ਗੁਰਬਾਣੀ ਵਿਚ ਵਰਤੀ ਗਈ ਭਾਸ਼ਾ ਵਿਚ ਪੰਜਾਬ ਦੇ ਸਿੱਖਾਂ ਤੇ ਪੰਜਾਬੀਆਂ ਦੇ ਭੋਜਨ, ਪਹਿਰਾਵੇ, ਕਲਾ, ਜੀਵਨ ਅਤੇ ਹੋਰ ਅਨੇਕਾਂ ਪੱਖਾਂ ਵਿਚ ਵੱਖ-ਵੱਖ ਸੰਸਕ੍ਰਿਤੀਆਂ ਦੀ ਸੰਧੀ ਹੋਈ ਹੋਈ ਹੈ। ਇਸੇ ਤਰ੍ਹਾਂ ਹੀ ਇਥੇ

ਅਨੇਕ ਨਸਲਾਂ, ਵੰਸ਼ਾਂ ਜਾਂ ਕੁਲਾਂ ਦਾ ਮਿਲਗੋਭਾ ਹੈ। ਗਿਆਨ ਦਾ ਸੋਮਾ ਟੈਕਸਲਾ ਯੂਨੀਵਰਸਿਟੀ, ਹੜੱਪਾ ਤੇ ਰੋਪੜ ਆਦਿ ਦੀ ਕਲਾ, ਕੁਰੂਕਸ਼ੇਤਰ ਵਰਗੀ ਥਾਂ ਜੋ ਮਹਾਨ ਯੁੱਧ ਦਾ ਮੈਦਾਨ ਬਣਿਆ ਅਤੇ ਰਾਜਾ ਪੋਰਸ ਤੇ ਸਿਕੰਦਰ ਆਦਿ ਦੀਆਂ ਲੜਾਈਆਂ ਦਾ ਕੇਂਦਰ ਇਹੋ ਸਾਡਾ ਪੰਜਾਬ ਜਾਂ ਸਾਡਾ ਸਿੱਖੀ ਦਾ ਕੇਂਦਰ ਤੇ ਸੋਮਾ ਹੈ। ਉਹ ਪਵਿੱਤਰ ਧਰਤੀ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਤੇ ਸਾਰੀ ਦੀ ਸਾਰੀ ਸੰਪਾਦਨਾ ਹੋਈ, ਪੰਜਾਬ ਦੀ ਹੈ। ਇਸ ਨੂੰ ਦਸ ਗੁਰੂ ਸਾਹਿਬਾਨ ਤੇ ਅਨੇਕ ਸ਼ਹੀਦ ਸਿੰਘਾਂ ਨੇ ਪਵਿੱਤਰ ਕੀਤਾ ਤੇ ਉਨ੍ਹਾਂ ਤੋਂ ਇੱਥੋਂ ਦੀ ਲੋਕਾਈ ਨੇ ਪ੍ਰੇਰਨਾ ਲਈ।

ਸੱਭਿਆਚਾਰ ਉੱਤੇ ਇਤਿਹਾਸ ਦੇ ਅਸਰ ਨੂੰ ਇਕ ਮਿਸਾਲ ਹੋਰ, ਇਕ ਪੰਜਾਬੀ ਕਵੀ ਦੇ ਸ਼ਬਦਾਂ ਵਿਚ ਆਪ ਦੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ:

*ਉਹ ਅੱਜ ਤਾਈਂ ਹੁਕਮ ਤੈਮੂਰ ਦੇ ਬਜਾ ਲਿਆਵਣ,*
*ਉਥੇ ਕੀ ਤਾਕਤ ਹੈ ਮਹਰੀਆਂ? ਨੱਕ ਨੱਥਾਂ ਪਾਵਣ।*
*ਉਥੇ ਮਰਦਾਂ ਕਬਜ਼ੇ ਕਾਠ ਦੇ, ਸਿਰ ਕੁੱਲਾ ਹੰਢਾਵਣ,*
*ਘੋੜਿਆਂ ਦੇ ਮੂੰਹ ਨਾਹਰੀਆਂ, ਨਾ ਸਾਖਤ ਪਾਵਣ।*

ਇਹ ਤੁਕਾਂ ਨਜਾਬਤ ਰਚਿਤ *ਨਾਦਰਸ਼ਾਹ ਦੀ ਵਾਰ* ਵਿੱਚੋਂ ਹਨ। ਭਾਵ ਇਹ ਹੈ ਕਿ ਭਾਰਤ ਵਿਚ ਹੁਣ ਤਕ ਤਿਮਰਲੰਗ ਦਾ ਹੁਕਮ ਮੰਨ ਰਹੇ ਹਨ— ਗ਼ੁਲਾਮੀ ਜਾਂ ਹਾਰੇ ਹੋਣ ਦੇ ਚਿੰਨ੍ਹ ਵਜੋਂ ਹਰ ਵਿਆਹੀ ਨਾਰ ਦੇ ਨੱਕ ਵਿਚ ਨੱਥ ਹੋਵੇਗੀ, ਕੋਈ ਮਰਦ ਲੋਹੇ ਦੀ ਤਲਵਾਰ ਪਾ ਕੇ ਜਾਂ ਸਿਰ ਉੱਤੇ ਦਸਤਾਰ ਬੰਨ੍ਹ ਕੇ ਘੋੜੇ ਉੱਤੇ ਸਵਾਰ ਹੋ ਕੇ ਨਹੀਂ ਫਿਰ ਸਕੇਗਾ ਸਗੋਂ ਲੱਕੜ ਦੀ ਤਲਵਾਰ ਰੱਖੇਗਾ, ਸਿਰ 'ਤੇ ਕੁੱਲਾ ਪਾਵੇਗਾ ਤੇ ਘੋੜੇ ਉੱਤੇ ਕਾਠੀ ਲਗਾਮ ਆਦਿ ਤੋਂ ਬਿਨਾਂ ਹੀ ਚੜ੍ਹੇਗਾ ਤਾਂ ਜੋ ਸਰਦਾਰ ਜਾਂ ਮਾਲਕ ਨਾ ਜਾਪੇ, ਗ਼ੁਲਾਮ ਹੀ ਦਿੱਸੇ।

ਇਹ ਕਹਿਣ ਦੀ ਤਾਂ ਲੋੜ ਨਹੀਂ ਰਹਿੰਦੀ ਕਿ ਸਿੱਖ ਪੰਥ ਨੇ ਕਿਵੇਂ ਇਨ੍ਹਾਂ ਸਾਰੇ ਹੀ ਗ਼ੁਲਾਮੀ ਦੇ ਚਿੰਨ੍ਹਾਂ ਨੂੰ ਮਲੀਆਮੇਟ ਕੀਤਾ। ਸਗੋਂ ਇੱਥੋਂ ਤਕ ਕਿ ਗੁਰਬਾਣੀ ਵਿਚ 'ਸਾਬਤ ਸੂਰਤਿ ਦਸਤਾਰ ਸਿਰਾ' ਇੱਜ਼ਤ ਨਾਲ ਦੱਸਿਆ ਗਿਆ ਹੈ। ਇਸੇ ਤਰ੍ਹਾਂ 'ਤੇਗਬੰਦ ਗਾਡੇਰੜ' ਅਤੇ 'ਜੋਧ ਮਹਾਬਲ ਸੂਰੇ' ਆਦਿ ਨੂੰ ਅਤੇ 'ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ' ਆਦਿ ਤੁਕਾਂ ਵਿਚ ਇਨ੍ਹਾਂ ਤਿੰਨ ਨਿਸ਼ਾਨਾਂ ਨੂੰ ਇੱਜ਼ਤ ਨਾਲ ਜਾਂ ਇੱਜ਼ਤ ਦੇ ਚਿੰਨ੍ਹ ਵਜੋਂ ਵਰਤੀਦਾ ਵਿਖਾਇਆ ਹੈ। ਰਹੀ ਗੱਲ ਨੱਥ ਦੀ, ਜੋ ਸੁਹਾਗ ਭਾਗ ਦਾ ਨਿਸ਼ਾਨ ਬਣ ਗਿਆ ਸੀ ਕਿ ਵਿਚਾਰੀ ਇਸਤਰੀ ਹੁਣ ਮਨੁੱਖ ਦੇ ਵੱਸ ਪੈ ਗਈ ਹੈ। ਗੁਰੂ ਜੀ ਨੇ ਗਹਿਣਿਆਂ ਵਿਚ ਇਸ ਦਾ ਜ਼ਿਕਰ ਨਹੀਂ ਕੀਤਾ, ਸਗੋਂ 'ਨਕਿ ਨਥ ਖਸਮ ਹਥ' ਦੇ ਹਿਸਾਬ ਨਾਲ ਕਿਹਾ ਹੈ। *ਪੰਜਾਬੀ ਸੱਭਿਆਚਾਰ ਦੀ ਰੂਪ-ਰੇਖਾ* ਨਾਮੀ ਪੁਸਤਕ ਦੇ ਸ਼ਬਦ ਹਨ, 'ਗੁਰੂ ਜੀ ਨੇ ਤੈਮੂਰ ਦੇ ਸਮੇਂ ਤੋਂ ਮੰਨੀਆਂ ਆ ਰਹੀਆਂ ਚਹੁੰਆਂ ਹੀ ਈਨਾਂ ਤੋਂ ਸਿੰਘਾਂ ਨੂੰ ਮੁਕਤ ਕਰ ਦਿੱਤਾ। ਸਿੰਘ ਤਲਵਾਰਾਂ ਪਹਿਨ ਕੇ, ਦਸਤਾਰਾਂ ਸਜਾ ਕੇ, ਘੋੜ-ਸਵਾਰ ਬਣ ਗਏ ਅਤੇ ਔਰੰਗਜ਼ੇਬ ਦੀਆਂ ਫੌਜਾਂ ਨਾਲ ਟੱਕਰ ਲਈ। ਇਉਂ ਇਕ ਨਵਾਂ ਭਾਈਚਾਰਾ ਹੋਂਦ ਵਿਚ ਆ ਗਿਆ।

ਇਹ ਵੀ ਤਾਂ ਗੱਲ ਸਪਸ਼ਟ ਹੀ ਹੈ ਕਿ ਸਿੱਖਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਤੋਂ ਤਲਵਾਰਾਂ ਪਹਿਨ ਲਈਆਂ, ਘੋੜ-ਸਵਾਰੀ ਅਰੰਭ ਦਿੱਤੀ ਅਤੇ ਦਸਤਾਰਾਂ ਸ਼ੁਰੂ ਤੋਂ ਹੀ ਸਜਾਈਆਂ।

### (ੲ) ਭਾਸ਼ਾ ਤੇ ਲਿੱਪੀ :

ਸੱਭਿਆਚਾਰ ਦਾ ਇਕ ਹੋਰ ਵੱਡਾ ਪੱਖ ਭਾਸ਼ਾ ਹੁੰਦੀ ਹੈ। ਭਾਸ਼ਾ ਸੰਬੰਧੀ, ਤੰਗ-ਦਿਲੀ,

ਸੱਭਿਆਚਾਰ ਦੀ ਉੱਨਤੀ ਵਿਚ ਰੁਕਾਵਟ ਹੈ ਪਰ ਭਾਸ਼ਾ ਨੂੰ ਪ੍ਰੇਮ ਕਰਨਾ, ਉੱਨਤ ਕਰਨਾ, ਆਪਣੀ ਭਾਸ਼ਾ ਵਿਚ ਰਚਨਾ ਕਰਨੀ ਅਤੇ ਆਪਣੀ ਭਾਸ਼ਾ ਵਿਚ ਗੱਲਬਾਤ ਕਰਨੀ, ਸੱਭਿਆਚਾਰ ਦਾ ਇਕ ਵੱਡਾ ਅੰਗ ਹੈ। ਭਾਸ਼ਾ ਵਿਗਿਆਨੀ ਤਾਂ ਇੱਥੋਂ ਤਕ ਪੁੱਜਦੇ ਹਨ ਕਿ ਕਿਸੇ ਦੇਸ਼ ਦੇ ਕਲਚਰ ਜਾਂ ਸੱਭਿਆਚਾਰ ਦਾ ਅਤੇ ਇਸੇ ਤਰ੍ਹਾਂ ਧਰਮ ਦੀ ਉੱਨਤੀ ਦਾ ਅਨੁਮਾਨ ਉਸ ਦੀ ਭਾਸ਼ਾ ਦੀ ਉੱਨਤੀ ਤੋਂ ਲਾਇਆ ਜਾ ਸਕਦਾ ਹੈ। ਜਿਵੇਂ ਮਹਾਤਮਾ ਬੁੱਧ ਨੇ ਸੰਸਕ੍ਰਿਤ ਤੋਂ ਪੱਲਾ ਛੁਡਾ ਕੇ ਲੋਕਾਂ ਦੀ ਬੋਲੀ, ਜਿਸ ਨੂੰ ਪਾਲੀ ਜਾਂ ਪ੍ਰਾਕ੍ਰਿਤ ਵੀ ਆਖਦੇ ਹਨ, ਵਿਚ ਆਪਣਾ ਪ੍ਰਚਾਰ ਕਰ ਕੇ ਇਕ ਸਿਧਾਂਤ ਦ੍ਰਿੜ੍ਹ ਕਰਾ ਦਿੱਤਾ ਕਿ ਜਿਸ ਭਾਸ਼ਾ ਵਿਚ ਚੰਗੀਆਂ ਗੱਲਾਂ ਲਿਖੀਆਂ ਜਾਂ ਬੋਲੀਆਂ ਜਾਣ, ਉਹੀ ਚੰਗੀ ਹੈ। ਨਾਲ ਹੀ ਇਹ ਭੀ ਸਿਖਾਇਆ ਕਿ ਜਿਨ੍ਹਾਂ ਵਾਸਤੇ ਤੁਸੀਂ ਲਿਖ ਜਾਂ ਬੋਲ ਰਹੇ ਹੋ, ਉਨ੍ਹਾਂ ਦੀ ਸਮਝ ਵਿਚ ਆਉਣ ਵਾਲੀ ਅਤੇ ਉਨ੍ਹਾਂ ਦੇ ਪੱਧਰ ਦੀ ਭਾਸ਼ਾ ਵਿਚ ਗੱਲ ਕਰੋ। ਇਹੋ ਗੱਲ ਗੁਰਬਾਣੀ ਵਿਚ ਹੋਈ ਹੈ। ਪੰਜਾਬੀ ਭਾਸ਼ਾ ਦਾ ਇਤਿਹਾਸ ਅਤੇ ਪੰਜਾਬੀ ਸਾਹਿਤ ਦਾ ਇਤਿਹਾਸ ਤਾਂ ਸ਼ੁਰੂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਤੋਂ ਹੁੰਦੇ ਹਨ। ਅੱਜ ਤਕ, ਪੰਜਾਬੀ ਰਚਨਾ ਦਾ ਜੋ ਪੁਰਾਣੇ ਤੋਂ ਪੁਰਾਣਾ ਨਮੂਨਾ ਅਤੇ ਅੱਜ ਸਮਝ ਆਉਣ ਵਾਲੀ ਭਾਸ਼ਾ ਦਾ ਜੋ ਨਮੂਨਾ ਸਾਨੂੰ ਮਿਲਦਾ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਭਗਤ ਫਰੀਦ ਜੀ ਦੀ ਬਾਣੀ ਹੈ। ਗੁਰੂ ਸਾਹਿਬਾਨ ਨੇ ਵੀ ਜਿੱਥੇ ਪੰਜਾਬ ਵਿਚ ਪ੍ਰਚਾਰ ਕਰਦਿਆਂ ਪੰਜਾਬੀ ਵਿਚ ਰਚਨਾ ਕੀਤੀ, ਪਰ ਆਪ ਨੇ ਸਹਿਸਕ੍ਰਿਤੀ, ਗਾਥਾ, ਤਿਲੰਗੀ (ਫਰੰਟੀਅਰ ਦੀ) ਭੀ ਵਰਤੋਂ ਵਿਚ ਲਿਆਂਦੀ ਅਤੇ ਇਸੇ ਤਰ੍ਹਾਂ ਫ਼ਾਰਸੀ ਭੀ। ਭਗਤ ਸਾਹਿਬਾਨ ਦੀ ਬਾਣੀ ਵਿਚ ਭਗਤ ਜੈ ਦੇਵ ਜੀ ਦੀ ਬੋਲੀ ਵਿਚ ਸੰਸਕ੍ਰਿਤ ਅਤੇ ਭਗਤ ਨਾਮਦੇਵ ਜੀ ਦੀ ਬੋਲੀ ਵਿਚ ਮਰਾਠੀ ਅਤੇ ਇਸੇ ਤਰ੍ਹਾਂ ਭਗਤ ਕਬੀਰ ਜੀ ਤੇ ਹੋਰ ਬਾਕੀ ਭਗਤ ਸਾਹਿਬਾਨ ਦੀ ਬੋਲੀ ਵਿਚ ਪੂਰਬੀ ਬੋਲੀ ਆਦਿ ਦੇ ਪ੍ਰਭਾਵ ਸਪਸ਼ਟ ਹਨ।

ਇਹ ਕਹਿਣ ਦੀ ਆਗਿਆ ਚਾਹੁੰਦਾ ਹਾਂ ਕਿ ਸਾਨੂੰ ਕਦੇ ਭੀ ਇਸ ਭੁਲੇਖੇ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ ਕਿ ਗੁਰੂ ਜੀ ਨੇ ਕੇਵਲ ਪੰਜਾਬੀ ਵਿਚ ਲਿਖਿਆ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ, ਮੰਨਿਆ ਜਾਂਦਾ ਹੈ ਕਿ ਇਕ ਭੀ ਸ਼ਬਦ ਪੰਜਾਬੀ ਦਾ ਨਹੀਂ ਕਿਉਂਕਿ ਉਨ੍ਹਾਂ ਦਾ ਬਹੁਤਾ ਸਮਾਂ ਹੋਰ ਪ੍ਰਾਂਤਾਂ ਵਿਚ ਪ੍ਰਚਾਰ ਵਿਚ ਲੱਗਾ ਅਤੇ ਆਸਾਮ ਤਕ ਆਪ ਗਏ, ਬੰਗਾਲ ਵਿਚ ਤੇ ਬਿਹਾਰ ਵਿਚ ਰਹੇ। ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਦੂਰ-ਨੇੜੇ ਤੋਂ ਸੰਗਤਾਂ ਗੁਰ-ਦਰਬਾਰ ਵਿਚ ਆਉਣ ਲੱਗ ਪਈਆਂ ਸਨ, ਸੋ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਬਾਣੀ ਵਿਚ ਹਿੰਦੁਸਤਾਨੀ ਭਾਸ਼ਾਵਾਂ ਦਾ ਅਸਰ ਵਧਣ ਲੱਗ ਪਿਆ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਭੀ ਜਿੱਥੇ ਜਾ ਕੇ ਪ੍ਰਚਾਰ ਕਰਦੇ ਰਹੇ ਹਨ, ਉੱਥੋਂ ਦੀ ਭਾਸ਼ਾ ਅਤੇ ਜਿਸ ਨਾਲ ਗੱਲਬਾਤ ਕਰਦੇ ਰਹੇ ਹਨ, ਉਸ ਦੀ ਬੋਲੀ ਦੀ ਵਰਤੋਂ ਖੁੱਲ੍ਹੇ-ਦਿਲ ਨਾਲ ਕਰ ਲੈਂਦੇ ਹਨ। ਜਿਵੇਂ ਕਾਜ਼ੀ ਨੂੰ ਸਮਝਾਉਂਦਿਆਂ, 'ਪਰੰਦਏ ਨ ਗਿਰਹ ਜਰ। ਦਰਖਤ ਆਬ ਆਸ ਕਰ' ਕਹਿ ਦਿੱਤਾ ਹੈ ਅਤੇ ਪੰਡਤਾਂ ਨਾਲ ਗੱਲਾਂ ਕਰਦਿਆਂ ਆਪ ਨੇ ਕਿਹਾ ਹੈ:

*ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ॥*
*ਆਵਧ ਹੀਣੰ ਜਥਾ ਸੂਰਾ ਨਾਨਕ ਧਰਮ ਹੀਣੰ ਤਥਾ ਬੈਸ੍ਨਵਹ॥੫੬॥*
*ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ॥ ਅਸ੍ਚਰਜ ਰੂਪੰ ਰਹੰਤ ਜਨਮੰ॥*
*ਨੇਤ ਨੇਤ ਕਥੰਤਿ ਬੇਦਾ॥ ਊਚ ਮੂਚ ਅਪਾਰ ਗੋਬਿੰਦਹ॥*
*ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ॥* (ਪੰਨਾ ੧੩੫੯)

ਸੰਖੇਪ ਵਿਚ ਕਹੀਏ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ, ਭਾਸ਼ਾਈ ਅਤੇ ਇਸੇ ਤਰ੍ਹਾਂ ਸਦਾਚਾਰਕ, ਸਮਾਜਿਕ ਤੇ ਇਤਿਹਾਸਕ ਦੇਣ ਵਡਮੁੱਲੀ ਹੈ। ਅਸੀਂ ਮਾਣ ਨਾਲ ਕਹਿ ਸਕਦੇ ਹਾਂ ਕਿ ਪੁਰਾਤਨ ਪੰਜਾਬੀ ਦੀਆਂ ਕਈ ਇਕ ਉਪਭਾਖਾਵਾਂ ਦੇ ਸ਼ਬਦ, ਅਨੇਕਾਂ ਅਖਾਣ ਤੇ ਅਖੌਤਾਂ ਅਤੇ ਪੁਰਾਤਨ ਪੰਜਾਬੀ ਦਾ ਪੂਰਨ ਸ਼ਬਦ-ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ। ਇਹ ਗੱਲ ਹੋਰ ਭੀ ਕੀਮਤੀ ਬਣ ਜਾਂਦੀ ਹੈ ਜਦ ਅਸੀਂ ਇਹ ਦੇਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਜਾਬੀ ਛੰਦਾ-ਬੰਦੀ (ਪਿੰਗਲ ਜਾਂ ਅਰੂਜ਼) ਪੰਜਾਬੀ ਅਲੰਕਾਰਾਂ ਅਤੇ ਹੋਰ ਅਨੇਕਾਂ ਹੀ ਸਾਹਿਤਕ ਗੁਣਾਂ ਦਾ ਭੰਡਾਰ ਅਤੇ ਪ੍ਰੇਰਿਕ ਸੋਮਾ ਹੈ। ਸਤਿਕਾਰ ਨਾਲ ਸਿਰ ਨੀਵਾਂ ਹੁੰਦਾ ਹੈ ਕਿ ਸੱਚੇ ਪਾਤਸ਼ਾਹ ਨੇ ਅਧਿਆਤਮਕਤਾ ਦਾ ਪ੍ਰਚਾਰ ਕਰਦਿਆਂ ਨਾਲ ਭਾਰਤੀ ਸੱਭਿਆਚਾਰ ਤੇ ਪੰਜਾਬੀ ਕਲਚਰ ਜਾਂ ਸਮੁੱਚੀ ਭਾਂਤ ਸੱਭਿਆਚਾਰ ਦੀ ਏਨੀ ਸਾਂਭ ਕਰ ਲਈ ਹੈ, ਨਹੀਂ ਤਾਂ ਉਹ ਸਮੇਂ ਹੋਰ ਹੀ ਤਰ੍ਹਾਂ ਦੇ ਸਨ ਤੇ ਪਤਾ ਨਹੀਂ ਅਸੀਂ ਕਿੰਨਾ ਕੁਝ ਗਵਾ ਚੁੱਕੇ ਹਾਂ ਜਿਹੜਾ ਲੱਭਣਾ ਹੁਣ ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੋ ਚੁੱਕਾ ਹੈ। ਪੰਜਾਬ ਉੱਤੇ ਤਾਂ ਇਹ ਗੱਲ ਹੋਰ ਭੀ ਵਧੇਰੇ ਢੁੱਕਦੀ ਹੈ-

ਇੱਥੇ ਹੀ ਕਹਿ ਦੇਈਏ ਕਿ ਭਾਸ਼ਾ ਦੀ ਲਿੱਪੀ ਵੀ ਸੱਭਿਆਚਾਰ ਦਾ ਇਕ ਜ਼ਰੂਰੀ ਅੰਗ ਹੈ। ਇਹ ਗੁਰਮੁਖੀ ਲਿੱਪੀ ਕਿਸ ਬਣਾਈ, ਕਦੋਂ ਬਣਾਈ, ਇਸ ਬਹਿਸ ਵਿਚ ਨਾ ਵੀ ਪਈਏ ਤਾਂ ਭੀ ਇਸ ਸੰਬੰਧੀ ਤਾਂ ਕੋਈ ਦੋ ਰਾਵਾਂ ਹੋ ਹੀ ਨਹੀਂ ਸਕਦੀਆਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਮੁਖੀ ਲਿੱਪੀ ਵਿਚ ਲਿਖਵਾ ਕੇ ਸੱਚੇ ਪਾਤਸ਼ਾਹ ਜੀ ਨੇ ਪੰਜਾਬੀ ਲਿੱਪੀ ਦਾ ਜਨਮ ਸੁਆਰ ਦਿੱਤਾ ਹੈ ਤੇ ਇਸ ਨੂੰ ਸਦਾ ਲਈ ਅਮਰ ਕਰ ਦਿੱਤਾ ਹੈ। ਅੱਜ ਦੀ ਪੰਜਾਬੀ ਸਾਹਿਤ ਤੇ ਭਾਸ਼ਾ ਦੀ ਉੱਨਤੀ ਦੀ ਲਹਿਰ ਦਾ ਸੋਮਾ, ਨੀਂਹ, ਕਾਰਨ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਤੇ ਇਸੇ ਦਾ ਆਸਰਾ ਲੈ ਕੇ ਹੋਰ ਉਸਾਰੀ ਹੋ ਸਕਦੀ ਹੈ। ਨੀਚਹੁੰ ਊਚ ਕਰਨ ਵਾਲੇ ਮੇਰੇ ਗੋਬਿੰਦ ਦਾ ਇਹ ਵੀ ਇਕ ਕ੍ਰਿਸ਼ਮਾ ਹੈ ਕਿ ਜਿਸ ਭਾਸ਼ਾ ਤੇ ਲਿੱਪੀ ਨੂੰ ਕੋਈ ਜਾਣਦਾ ਨਹੀਂ ਸੀ, ਗੁਰੂ ਜੀ ਦੇ ਕਿਰਪਾ-ਕਟਾਖਸ਼ ਨਾਲ ਅੱਜ ਉਹ ਚਹੁੰ ਕੁੰਟੀਂ ਨਹੀਂ ਤਾਂ ਦੇਸੀਂ-ਪ੍ਰਦੇਸੀਂ ਜ਼ਰੂਰ ਪਹੁੰਚ ਚੁੱਕੀ ਹੈ। ਅਫਰੀਕਾ, ਅਮਰੀਕਾ, ਇੰਗਲੈਂਡ ਤੇ ਮਲਾਇਆ ਅਤੇ ਹਿੰਦੁਸਤਾਨ ਦੇ ਲੱਗਭਗ ਸਾਰੇ ਹੀ ਪ੍ਰਾਂਤਾਂ ਵਿਚ ਪੰਜਾਬੀ ਦੀਆਂ ਪੁਸਤਕਾਂ ਤੇ ਅਖ਼ਬਾਰ ਪੰਜਾਬੀ ਲਿੱਪੀ ਵਿਚ ਛਾਪੇ ਅਤੇ ਪੜ੍ਹੇ-ਸੁਣੇ ਜਾਂਦੇ ਹਨ।

## (ਸ) ਕੁੱਲੀ, ਗੁੱਲੀ, ਜੁੱਲੀ :

ਸਾਡਾ ਭਾਵ ਨਿੱਤ ਦੇ ਦੈਨਿਕ ਜੀਵਨ ਤੋਂ ਹੈ। ਇਹ ਤਾਂ ਸਾਫ ਦਿੱਸਦਾ ਹੈ ਕਿ ਗੁਰਬਾਣੀ ਵਿੱਚੋਂ ਉਸ ਵੇਲੇ ਦੇ ਪ੍ਰਚੱਲਤ ਭੋਜਨਾਂ (ਗਰੀ ਛੁਹਾਰੇ ਖਾਂਦੀਆਂ, ਖਿੱਚੜੀ, ਮਾਖਿਓਂ ਮਾਝਾ ਦੁੱਧ, ਰੋਟੀਆਂ, ਦਾਲ ਸੀਧਾ ਘਿਓ, ਸ਼ਕਰ ਖੰਡ ਨਿਵਾਤ ਗੁੜ, ਖੀਰ, ਚਨੇ), ਪਹਿਰਾਵਾ (ਚੋਲਾ, ਕਾਲੇ ਮੈਂਡੇ ਕੱਪੜੇ, ਮੈਂ ਭੁਲਾਵਾ ਪੱਗ ਦਾ, ਪਾਣਾ, ਧੋਤੀ ਤੜਾਗੀ, ਖਿੰਥਾ, ਨਿਹਾਲੀ, ਪਟ (ਰੇਸ਼ਮ), ਅਤੇ ਇਸੇ ਤਰ੍ਹਾਂ ਗਹਿਣਿਆਂ, ਭਾਂਡਿਆਂ, ਸ਼ਸਤਰਾਂ, ਉਦਯੋਗ ਤੇ ਧੰਦਿਆਂ ਆਦਿ ਦਾ ਵਰਣਨ ਆਉਂਦਾ ਹੈ। ਹਾਰ-ਸ਼ਿੰਗਾਰ ਵੀ ਦੱਸੇ ਗਏ ਹਨ। ਹਾਰ, ਕਜਰ, ਬਸਤ੍ਰ, ਅਨਿਕ ਸੀਗਾਰ ਰੇ ਆਦਿ ਬਹੁਤ ਸਾਰੀਆਂ ਗੱਲਾਂ ਇਸ਼ਾਰੇ-ਮਾਤਰ ਹੀ ਜਾਂ ਮਿਸਾਲਾਂ ਦੇ ਰੂਪ ਵਿਚ ਆਈਆਂ ਹਨ। ਸੁਆਲ ਤਾਂ ਇਹ ਹੈ ਕਿ ਗੁਰਬਾਣੀ ਦਾ ਸੱਭਿਆਚਾਰ ਇਨ੍ਹਾਂ ਸਾਰਿਆਂ ਸੰਬੰਧੀ ਕੀ ਕਹਿੰਦਾ ਹੈ। ਇਸ ਦਾ ਜਵਾਬ ਬੜਾ ਸਿੱਧਾ ਹੈ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*

*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥...*
*ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ॥*
*ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ॥...*
*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* *(ਪੰਨਾ ੧੬)*

ਫੈਸ਼ਨ ਦਾ ਜਵਾਬ ਭੀ ਇਹੋ ਹੈ:

*ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥* *(ਪੰਨਾ ੪੭੨)*
*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥* *(ਪੰਨਾ ੪੬੭)*
*ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥* *(ਪੰਨਾ ੭੯੦)*
*ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥* *(ਪੰਨਾ ੧੦੩੪)*
*ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ॥* *(ਪੰਨਾ ੧੩੩੧)*

ਮੁੱਕਦੀ ਗੱਲ, ਸਾਡਾ ਖਾਣ, ਪੀਣ, ਪਹਿਰਨ ਭੀ ਕੁਦਰਤੀ ਜਿਹਾ ਅਤੇ ਸਾਡੇ ਵਾਤਾਵਰਨ, ਰੁੱਤ ਅਤੇ ਹਾਲਤ ਅਨੁਸਾਰ ਹੋਣਾ ਚਾਹੀਦਾ ਹੈ, ਜਿਸ ਤੋਂ ਮਨ ਵਿਚ ਵਿਕਾਰ ਤੇ ਤਨ ਵਿਚ ਰੋਗ ਨਾ ਪੈਦਾ ਹੋਵੇ ਅਤੇ ਜੇਬ ਨੂੰ ਵੀ ਘਰ ਕੀ ਹਾਣ ਤਕ ਨਾ ਪਹੁੰਚਣਾ ਪਵੇ। ਹਾਂ, ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਵੱਖੋ-ਵੱਖਰੀਆਂ ਉਦਾਸੀਆਂ ਵੇਲੇ ਵੱਖ-ਵੱਖ ਤਰ੍ਹਾਂ ਦੇ ਲਿਬਾਸ ਪਹਿਨ ਲੈਂਦੇ ਹਨ। ਇਸ ਤੋਂ ਸਪਸ਼ਟ ਹੈ ਕਿ ਕਿਸੇ ਲਿਬਾਸ ਲਈ ਵੀ ਕੋਈ ਮਨਾਹੀ ਨਹੀਂ, ਬਸ ਇੱਕੋ ਗੱਲ ਹੈ ਕਿ ਉਹ ਪਹਿਰਨ ਜਾਂ ਖੁਰਾਕ, ਭੋਜਨ ਸਾਡੀ ਹੈਸੀਅਤ ਮੁਤਾਬਕ ਅਤੇ ਸਾਡੀ ਸਥਿਤੀ ਦੇ ਅਨੁਸਾਰ ਹੋਣੇ ਚਾਹੀਦੇ ਹਨ।

ਕੁੱਲੀ ਜਾਂ ਰਿਹਾਇਸ਼ ਜਾਂ ਘਰਾਂ ਆਦਿ ਸੰਬੰਧੀ ਭੀ ਗੁਰਬਾਣੀ ਦਾ ਸੱਭਿਆਚਾਰ ਨਾ ਮਹਿਲਾਂ ਵਿਚ ਰਹਿਣੋਂ ਮਨ੍ਹਾਂ ਕਰਦਾ ਹੈ ਨਾ ਸਰਾਵਾਂ ਵਿਚ, ਨਾ ਮੰਡਪਾਂ-ਮਾੜੀਆਂ ਨੂੰ ਨਿੰਦਦਾ ਹੈ ਤੇ ਨਾ ਟੁੱਟੀ ਝੌਂਪੜੀ ਨੂੰ ਬੁਰਾ ਕਹਿੰਦਾ ਹੈ। ਗੱਲ ਫਿਰ 'ਸਹਿਜ ਸੁਭਾਇ ਹੋਵੈ ਸੋ ਹੋਇ' 'ਪੁਰ ਆਉਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਪਾਸੇ ਇਹ ਭੀ ਲਿਖਿਆ ਹੈ, 'ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ— ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥' ਪਰ ਨਾਲ ਹੀ ਫ਼ਰਮਾਇਆ ਹੈ:

- *ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥* *(ਪੰਨਾ ੪੧੭)*
- *ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥*
  *ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥* *(ਪੰਨਾ ੧੪)*

ਤੇ ਉਸ ਵਿਚ ਸਾਮਾਨ :

*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥* *(ਪੰਨਾ ੧੪)*

ਪਰ ਗੁਰੂ ਜੀ ਦਾ ਭਾਵ ਇਹ ਨਹੀਂ ਕਿ ਇਨ੍ਹਾਂ ਨੂੰ ਛੱਡ ਕੇ ਜੰਗਲਾਂ ਦਾ ਵਾਸਾ ਕਰੋ, ਸਗੋਂ ਉਨ੍ਹਾਂ ਨੇ ਤਾਂ ਇਹ ਸਿਖਾਇਆ ਹੈ ਕਿ :

*ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ॥* *(ਪੰਨਾ ੧੦੬)*

ਇਹ ਭੀ ਸਾਫ ਸਮਝਾਇਆ ਹੈ ਕਿ:

- *ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*

*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥* (ਪੰਨਾ ੭੦੭)
*– ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ॥*
*ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ*
*ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ॥*
*ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ*
*ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥* (ਪੰਨਾ ੬੪੮)

ਕੀ ਲੰਗਰ, ਸਰਾਵਾਂ ਥਾਂ-ਥਾਂ ਚਲਾਉਣ ਦਾ ਸੱਭਿਆਚਾਰ ਇਨ੍ਹਾਂ ਮਹਾਂਵਾਕਾਂ ਤੋਂ ਸਮਝ ਨਹੀਂ ਆ ਸਕਦਾ?

ਮੁੱਕਦੀ ਗੱਲ ਇਹ ਹੈ ਕਿ ਰੁੱਖਾਂ ਥੱਲੇ ਰਹੀਏ ਜਾਂ ਛੱਪਰ ਪਾ ਕੇ ਵੱਸੀਏ ਗੁਰੂ ਦੀ ਕਿਰਪਾ ਨਾਲ ਸੁਖ ਭਰੇ ਮੰਦਰਾਂ ਵਿਚ ਮਹਿਲਾਂ, ਮਾੜੀਆਂ ਵਿਚ ਨਿਵਾਸ ਮਿਲੇ, ਪਿੰਡ ਹੋਵੇ ਜਾਂ ਸ਼ਹਿਰ, ਦਰਿਆ ਦਾ ਕਿਨਾਰਾ ਹੋਵੇ ਜਾਂ ਸਮੁੰਦਰ ਵਿਚਲਾ ਟਾਪੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੱਭਿਆਚਾਰ ਅਨੁਸਾਰ :

*ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥*
*ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ॥* (ਪੰਨਾ ੯੯੩)

ਇਸੇ ਲਈ ਭਗਤ ਕਬੀਰ ਜੀ ਨੂੰ ਕਹਿਣਾ ਪਿਆ ਸੀ:

*ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥* (ਪੰਨਾ ੪੮੪)

ਉਹ ਕਾਂਸ਼ੀ ਦੀ ਥਾਂ ਹੜੰਬੇ ਦੀ ਧਰਤੀ ਜਾ ਵੱਸੇ ਸੁਣਦੇ ਹਨ। ਕਹਿਣ ਤੋਂ ਭਾਵ ਇਹ ਹੈ ਕਿ ਨਾ ਦੇਸ਼ ਬਦਲਣ ਨਾਲ, ਨਾ ਘਰ ਦੀ ਜਾਂ ਰਹਿਣ ਦੀ ਕੁੱਲੀ ਦਾ ਰੰਗ-ਰੂਪ ਜਾਂ ਆਕਾਰ ਬਦਲਣ ਨਾਲ ਮਨੁੱਖੀ ਸੱਭਿਆਚਾਰ ਵਿਚ ਕੋਈ ਫ਼ਰਕ ਪੈਂਦਾ ਹੈ। ਇਸੇ ਦਾ ਸਬੂਤ ਇਤਿਹਾਸ ਪ੍ਰਤੱਖ ਹੈ ਅਤੇ ਅੱਜ ਵੀ ਅਸੀਂ ਵੇਖਦੇ ਹਾਂ, ਗੁਰਬਾਣੀ ਪੜ੍ਹਨ ਵਾਲੇ ਤੇ ਗੁਰਬਾਣੀ ਮੰਨਣ ਵਾਲੇ ਗੁਰੂ ਕੇ ਸਿੱਖ ਸੰਸਾਰ ਦੀਆਂ ਉਨ੍ਹਾਂ ਦੂਰੀਆਂ ਤਕ ਪੁੱਜ ਕੇ ਵੱਸੇ ਹੋਏ ਹਨ ਜਿੱਥੇ ਮਾੜਿਆਂ-ਮੋਟਿਆਂ ਦੀ ਕਿਰਪਾ ਨਹੀਂ ਅਤੇ ਫਿਰ ਵਾਹਿਗੁਰੂ ਦੀ ਕਿਰਪਾ ਨਾਲ ਸਭਨੀਂ ਥਾਈਂ ਸਫ਼ਲ ਹਨ ਅਤੇ ਉਹ ਗੁਰਬਾਣੀ ਰੋਜ਼ ਪੜ੍ਹ-ਸੁਣ ਕੇ ਆਪਣੇ ਆਪ ਨੂੰ ਗੁਰਬਾਣੀ ਦੇ ਸੱਭਿਆਚਾਰ ਅਨੁਸਾਰ ਢਾਲਣ ਦੀ ਕੋਸ਼ਿਸ਼ ਵਿਚ ਰਹਿੰਦੇ ਹਨ। ਦਰਿਆ ਛੱਡਿਆਂ ਸਮੁੰਦਰ ਪਾਰ ਕਰ ਕੇ ਭੀ ਨਾ ਉਨ੍ਹਾਂ ਦਾ ਧਰਮ ਭ੍ਰਿਸ਼ਟ ਹੁੰਦਾ ਹੈ ਤੇ ਨਾ ਸੱਭਿਆਚਾਰਕ ਜੀਵਨ ਵਿਚ ਫ਼ਰਕ ਆਉਂਦਾ ਹੈ।

### (ਹ) ਉਪਜੀਵਕਾ

ਸੱਭਿਆਚਾਰ ਦਾ ਇਕ ਹੋਰ ਰੰਗ ਉਪਜੀਵਕਾ ਦਾ ਸਾਧਨ ਹੈ। ਗੁਰਬਾਣੀ ਜਦ 'ਗੁਰੁ ਪੀਰੁ ਸਦਾਏ ਮੰਗਣ ਜਾਇ— ਤਾ ਕੈ ਮੂਲਿ ਨ ਲਗੀਐ ਪਾਇ' ਦਾ ਉਪਦੇਸ਼ ਦੇਂਦੀ ਹੈ ਅਤੇ ਆਖਦੀ ਹੈ ਕਿ 'ਮਾਨੁਖ ਤੇ ਜਾਚਤ ਸ੍ਰਮ ਪਾਈਐ' ਤੇ 'ਮੰਨੈ ਨਾਨਕ ਭਵਹਿ ਨ ਭਿਖ' ਤਾਂ ਪ੍ਰਤੱਖ ਹੈ ਕਿ ਇਥੇ 'ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ' ਹੈ। ਮੇਰਾ ਜ਼ੋਰ 'ਸਭ' ਸ਼ਬਦ ਉੱਤੇ ਹੈ ਭਾਵ ਇਹ ਕਿ ਹਰ ਤਰ੍ਹਾਂ ਦੀ ਕਿਰਤ ਪਰ ਸੁੱਚੀ ਕਿਰਤ, ਦਸਾਂ ਨਹੁੰਆਂ ਦੀ ਕਿਰਤ ਬਾਬਾ ਜੀ ਨੇ ਮੰਨੀ ਹੈ ਅਤੇ ਸਾਫ਼ ਸਮਝਾਇਆ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

'ਜਤੁ ਪਹਾਰਾ ਧੀਰਜੁ ਸੁਨਿਆਰੁ' ਵਿਚ ਸਾਰੀ ਸੁਨਿਆਰੇ ਦੀ ਹੱਟੀ ਦਾ ਚਿਤਰ ਰੱਖ ਕੇ ਅਧਿਆਤਮ ਵਿੱਦਿਆ ਦੇ ਗੁਹਜ ਭਾਵ ਤੇ ਸਦਾਚਾਰ ਦੇ ਡੂੰਘੇ ਅਰਥ ਸਮਝਾਉਣ ਵਾਲੇ ਪਾਤਸ਼ਾਹ ਜੀ ਨੇ ਕਿਰਸਾਨਾਂ, ਦੁਕਾਨਦਾਰਾਂ, ਵਣਜਾਰਿਆਂ, ਅਧਿਆਪਕਾਂ, ਪੁਜਾਰੀਆਂ ਤੇ ਹੋਰ ਕਿਰਤੀਆਂ ਨੂੰ ਭੀ ਉਹੀ ਥਾਂ 'ਤੇ ਦਰਸਾ ਦਿੱਤਾ ਹੈ ਜੋ ਸਰਾਫਾਂ ਤੇ ਜਵਾਹਰੀਆਂ ਨੂੰ। ਆਧੁਨਿਕ ਸਮੇਂ ਦੇ ਇਕ ਮਹਾਨ ਵਿਦਵਾਨ ਪ੍ਰੋ: ਨਿਰਹੰਜਨ ਰੇ ਦੇ ਸ਼ਬਦਾਂ ਵਿਚ 'ਗੁਰੂ ਜੀ ਨੇ ਕਿਰਤ ਦੀ ਮਹਾਨਤਾ ਬਣਾਈ ਹੈ। ਆਪ ਵੀ ਕੀਤੀ ਹੈ।' ਉਨ੍ਹਾਂ ਨੇ ਇਕ ਭਾਸ਼ਨ ਵਿਚ ਇੱਥੋਂ ਤਕ ਕਿਹਾ ਸੀ, "ਸਾਡੇ ਦੇਸ਼ ਵਿਚ ਹੁਣ ਤਕ ਕਿਸੇ ਦਾ ਮਾਣ ਜਾਂ ਇੱਜ਼ਤ ਕਰਨ ਲਈ ਅਸੀਂ ਉਸ ਨੂੰ ਕੰਮ ਕਰਨ ਤੋਂ ਰੋਕ ਦੇਂਦੇ ਹਾਂ। ਸਾਡੇ ਵਿਚ ਤਾਂ ਆਪਣਾ ਬੈਗ ਚੁੱਕਣਾ ਜਾਂ ਗੜਵੀ ਚੁੱਕਣੀ ਵੀ ਹੱਤਕ ਸਮਝਦੇ ਹਾਂ।" ਪਰ ਗੁਰੂ ਜੀ ਨੇ:

*– ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥ (ਪੰਨਾ ੫੨੨)*

*– ਅਹਿਰਖ ਵਾਦੁ ਨ ਕੀਜੈ ਰੇ ਮਨ॥ ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥ (ਪੰਨਾ ੪੭੯)*

ਕਹਿ ਕੇ ਇਕ ਤਰ੍ਹਾਂ ਨਾਲ ਗੱਲ ਨਿਬੇੜ ਦਿੱਤੀ ਹੈ। ਕਿਉਂਕਿ ਅੱਗੇ ਜਾਤ ਤੇ ਕੰਮ ਸੰਬੰਧਿਤ ਸਨ ਅਤੇ ਉਪਰੋਕਤ ਪੰਕਤੀਆਂ ਤੋਂ ਸਪਸ਼ਟ ਹੈ ਕਿ ਗੁਰੂ ਸਾਹਿਬ ਨੂੰ ਕਿਉਂ ਲਿਖਣਾ ਪਿਆ, "ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥" ਅਤੇ "ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥" ਇਸੇ ਲਈ ਕੋਈ ਜਾਤ ਉਤਮ ਨੀਚ ਨਹੀਂ, ਕੋਈ ਕੰਮ ਨੀਚ ਨਹੀਂ। ਈਮਾਨਦਾਰੀ ਨਾਲ ਕੀਤਾ ਕੰਮ ਜਾਂ ਉਪਜੀਵਕਾ ਦਾ ਸਾਧਨ ਯੋਗ ਹੈ।

**(ਕ) ਪਰਵਾਰਿਕ ਜੀਵਨ :**

ਸਭ ਸਮਾਜ ਤੇ ਸਭ ਸੱਭਿਆਚਾਰ ਅਸਲ ਵਿਚ ਸਮਾਜਿਕ ਜੀਵਨ ਦੀਆਂ ਲੋੜਾਂ ਤੇ ਇਸੇ ਤੋਂ ਵਿਕਸਤ ਹੋਈਆਂ ਦਾਤਾਂ ਹਨ। ਇਨ੍ਹਾਂ ਸਦਕਾ ਹੀ ਸਮਾਜ ਦਾ ਸੂਤ ਕਾਇਮ ਰਹਿੰਦਾ ਹੈ। ਸਮਾਜ ਦਾ ਜੀਵਨ ਸੁਖਦਾਈ ਬਣਾਉਣ ਲਈ ਹੀ ਸਦਾਚਾਰ ਦੇ ਨਿਯਮ ਤੇ ਸਰਕਾਰ ਦੇ ਕਾਨੂੰਨ ਬਣਦੇ ਹਨ। ਇਸ ਵਿਚਾਰ ਨੂੰ ਥੋੜ੍ਹਾ ਜਿਹਾ ਅੱਗੇ ਸੋਚੀਏ ਤਾਂ ਸਮਾਜ ਦਾ ਆਧਾਰ ਪਰਵਾਰਿਕ ਜੀਵਨ ਹੈ ਜਾਂ ਬਹੁਤ ਸਿੱਧੇ ਸ਼ਬਦਾਂ ਵਿਚ ਗ੍ਰਿਹਸਤੀ ਜੀਵਨ ਹੀ ਅਸਲ ਸਮਾਜਿਕ ਜੀਵਨ ਹੈ। ਇਹ ਇਕ ਭੁਲੇਖਾ ਆਮ ਜਨਤਾ ਨੂੰ ਹੈ ਕਿ ਗ੍ਰਿਹਸਤ ਜੀਵ ਦੇ ਅਧਿਆਤਮਕ ਜੀਵਨ ਦੇ ਰਾਹ ਵਿਚ ਰੁਕਾਵਟ ਹੈ। ਇਸੇ ਲਈ ਅਧਿਆਤਮਕ ਜੀਵਨ ਦੇ ਜਗਿਆਸੂ ਕਈ ਵਾਰੀ ਜੰਗਲਾਂ ਦਾ ਰਾਹ ਲੱਭ ਲੈਂਦੇ ਹਨ, ਅਰਥਾਤ ਤਪੀ, ਵਣਵਾਸੀ ਅਤੇ ਹੋਰ ਬੜਾ ਕੁਝ ਬਣ ਜਾਂਦੇ ਹਨ। ਗ੍ਰਿਹਸਤ ਗੁਰੂ ਸਾਹਿਬਾਨ ਦਾ ਜਿਨ੍ਹਾਂ ਨੇ ਆਪ ਗ੍ਰਿਹਸਤ ਆਸ਼ਰਮ ਦਾ ਵੀ ਇਕ ਬਹੁਤ ਆਦਰਸ਼ ਨਮੂਨਾ ਸਾਡੇ ਸਾਹਮਣੇ ਰੱਖਿਆ ਗ੍ਰਿਹਸਤੀ ਜੀਵਨ ਸੰਬੰਧੀ ਸੱਭਿਆਚਾਰ ਇਕ ਨਵਾਂ ਰੰਗ ਲੈਂਦਾ ਹੈ। ਆਪ ਦਾ ਉਪਦੇਸ਼ ਇਹ ਨਹੀਂ ਕਿ ਘਰ-ਬਾਰ ਛੱਡ ਜਾਓ, ਜਾਂ ਪਉਣ ਅਹਾਰੀ ਹੋ ਜਾਓ ਜਾਂ ਨੰਗੇ ਹੋ ਕੇ ਤੁਰੇ-ਫਿਰੋ, ਜਾਂ ਪੁੱਤਰਾਂ-ਧੀਆਂ ਨੂੰ ਇਕ ਬੰਧਨ ਸਮਝੋ ਜਾਂ ਇਸਤਰੀ ਨੂੰ ਸ਼ੂਦਰ ਤੇ ਮਾਇਆ ਸਮਝ ਕੇ ਤਿਆਗ ਦਿਓ। ਸਗੋਂ ਉਨ੍ਹਾਂ ਦੀ ਨਿਗਾਹ ਵਿਚ ਤਾਂ:

*– ਨਾ ਸੋਹਾਗਨਿ ਨਾ ਓਹਿ ਰੰਡ॥ (ਪੰਨਾ ੮੭੩)*

*– ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥*

*ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥* (ਪੰਨਾ ੮੫੫)

ਇਹ ਵੀ ਸਮਝਾਇਆ ਹੈ:

*ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥*
*ਮੂਡ ਮੁੰਡਾਏ ਜੌ ਸਿਧਿ ਪਾਈ॥ ਮੁਕਤੀ ਭੇਡ ਨ ਗਈਆ ਕਾਈ॥*
*ਬਿੰਦੁ ਰਾਖਿ ਜੌ ਤਰੀਐ ਭਾਈ॥* (ਪੰਨਾ ੩੨੪)

ਸੂਰਜ ਵਾਂਗ ਇਹ ਗੱਲ ਪ੍ਰਕਾਸ਼ ਹੈ ਕਿ ਗੁਰਬਾਣੀ ਅਨੁਸਾਰ ਗ੍ਰਿਹਸਤ ਜੀਵਨ ਹੀ ਸੱਭਿਆਚਾਰਕ ਜੀਵਨ ਹੈ। 'ਬ੍ਰਹਮ ਗਿਆਨੀ ਸਦਾ ਨਿਰਲੇਪ' ਦੇ ਸ਼ਬਦਾਂ ਵਿਚ ਗ੍ਰਿਹਸਤੀ ਜੀਵਨ ਦਾ ਆਦਰਸ਼ ਸਾਡੇ ਸਾਹਮਣੇ ਹੈ। ਇਸੇ ਆਦਰਸ਼ ਦਾ ਹਿੱਸਾ ਹੈ ਕਿ 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ' ਅਤੇ ਇਸੇ ਦਾ ਹਿੱਸਾ ਹੈ:

*ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥*
*ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥* (ਪੰਨਾ ੧੩੭੭)

ਸੋਚਣਾ ਪਵੇਗਾ ਕਿ ਕੀ ਕੋਈ ਵੈਰਾਗੀ ਹੋ ਕੇ ਬੰਧਨਾਂ ਤੋਂ ਬਚਦਾ ਹੈ? ਜਾਂ ਸੰਤ ਹੋ ਕੇ ਵੀ ਵੱਡੇ-ਵੱਡੇ ਡੇਰੇ ਤੇ ਅਖਾੜੇ ਸਾਂਭਣੇ, ਬਣਾਉਣੇ, ਮੱਲਣੇ, ਹਾਥੀ, ਘੋੜੇ ਰੱਖਣੇ ਤੇ ਸੋਨੇ ਦੀਆਂ ਕੁਰਸੀਆਂ 'ਤੇ ਬਹਿ ਕੇ ਦਰਸ਼ਨ ਦੇਣੇ ਜਾਂ ਖਾਸ-ਖਾਸ ਭੇਸ ਚੇਲਿਆਂ ਨੂੰ ਵਿਖਾ ਕੇ ਗਲਤ ਉਪਦੇਸ਼ ਦੇਣੇ ਤੇ ਸੱਚ ਤੋਂ ਗੁੰਮਰਾਹ ਕਰਨਾ, ਕੀ ਬੰਧਨਾਂ ਤੋਂ ਬਚਣਾ ਹੈ? ਜਾਂ ਕੀ ਇਹ ਸੱਚਮੁਚ ਵੈਰਾਗ ਤੇ ਤਿਆਗ ਹੈ? ਇਹੋ ਵੇਖ ਕੇ ਗੁਰੂ ਸਾਹਿਬ ਨੂੰ ਕਹਿਣਾ ਪਿਆ ਸੀ:

*ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥* (ਪੰਨਾ ੧੪੨੧)

ਭੁਲੇਖੇ ਤੋਂ ਬਚਣ ਲਈ ਫਿਰ ਕਹਿ ਦਿਆਂ ਕਿ ਮੋਹ ਦੇ ਚਿੱਕੜ ਵਿਚ ਇੰਨਾ ਨਹੀਂ ਫਸਣਾ ਕਿ ਸਾਡਾ ਪੈਰ ਹੀ ਨਾ ਚੱਲ ਸਕੇ (ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ) ਸਗੋਂ ਇਹ ਸਭ ਵਾਹਿਗੁਰੂ ਦੀ ਦਾਤ ਸਮਝ ਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਆਪਣੇ ਦਾਸ ਤੇ ਗ਼ੁਲਾਮ ਬਣਾ ਕੇ (ਨਾ ਕਿ ਇਨ੍ਹਾਂ ਦੇ ਗ਼ੁਲਾਮ ਬਣ ਕੇ) ਮਨ ਦੀਆਂ ਵਾਸ਼ਨਾਵਾਂ ਉੱਤੇ ਕਾਬੂ ਪਾ ਕੇ (ਨਾ ਕਿ ਮਨ ਨੂੰ ਮਾਰ ਕੇ) ਗ੍ਰਿਹਸਤ ਵਿਚ ਰਹਿਣਾ ਕੇਵਲ ਇਸ ਲਈ ਹੈ ਕਿ 'ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ' ਜਾਂ ਨਿਰਭਉ ਹੋ ਜਾਏ ਅਤੇ ਇਉਂ ਹੌਲੀ-ਹੌਲੀ ਸਤਿਗੁਰ ਪੁਰਖ ਨੂੰ ਮਿਲ ਚੌਥੀ ਲਾਂਵ ਤਕ 'ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ' ਬਣ ਜਾਏ। ਗ੍ਰਿਹਸਤੀ ਜੀਵਨ ਦਾ ਚੱਜ-ਆਚਾਰ, 'ਕਾਹੇ ਪੂਤ ਝਗਰਤ ਹਉ ਸੰਗਿ ਬਾਪ॥ ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥' ਤੋਂ ਪ੍ਰਤੱਖ ਹੈ।

ਗ੍ਰਿਹਸਤੀ ਜੀਵਨ ਦੀ ਨੀਂਹ ਦਾਜ ਦੇ ਲਾਲਚ ਜਾਂ ਵਰੀ ਦੇ ਲੋਭ ਉੱਤੇ ਨਹੀਂ, ਨਾ ਪਾਪ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਉੱਤੇ ਹੈ, ਸਗੋਂ ਇਨ੍ਹਾਂ ਨੂੰ ਛੱਡ ਕੇ 'ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿ ਰਾਮ ਜੀਉ॥' ਉੱਤੇ ਨਿਰਭਰ ਹੈ।

ਗ੍ਰਿਹਸਤੀ ਜੀਵਨ ਦੀ ਦੋ ਪਹੀਆਂ ਦੀ ਜੋੜੀ ਇਹ ਸਮਝ ਕੇ ਤੁਰ ਪਵੇ ਕਿ ਅਸਾਂ ਇਕ ਦੂਜੇ ਦੀ ਸੇਵਾ, ਸੁਖ, ਆਰਾਮ ਲਈ ਜੀਊਣਾ ਹੈ ਤੇ ਗ੍ਰਿਹਸਤ ਵਿਚ ਸਾਡਾ ਦੋਹਾਂ ਦਾ ਏਨਾ ਹੀ ਹੱਕ ਹੈ ਤਾਂ ਸਮਾਜ ਜਾਂ ਪੰਥ ਦੀ ਸੇਵਾ, ਕੁਰਬਾਨੀ, ਤਿਆਗ ਅਰ ਵਾਹਿਗੁਰੂ ਦਾ ਸ਼ੁਕਰ ਤੇ ਭਾਣਾ, ਸਰਬੱਤ ਦਾ ਭਲਾ 'ਸਭੁ ਕੋ ਮੀਤੁ ਹਮ ਆਪਨ ਕੀਨਾ' ਆਦਿ ਸਾਰੇ ਦਾ ਸਾਰੇ ਸਦਾਚਾਰਕ, ਸੱਭਿਆਚਾਰਕ ਜਾਂ ਅਧਿਆਤਮਕ ਗੁਣ ਸਿੱਖਣ ਲਈ ਤੇ ਉਨ੍ਹਾਂ ਦਾ ਅਭਿਆਸ

ਕਰਨ ਲਈ ਜ਼ਿੰਦਗੀ ਦੀ ਗੱਡੀ ਤੁਰ ਪੈਂਦੀ ਹੈ। ਸੱਚ ਹੈ 'ਹਸੰਦਿਆ, ਖੇਲੰਦਿਆ, ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ'। ਫਿਰ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਂਗ ਕਿਹਾ ਜਾ ਸਕੇਗਾ, 'ਸ਼ੁਕਰ ਹੈ, ਤੇਰੀ ਅਮਾਨਤ ਮੁਝ ਸੇ ਫਿਦਾ ਹੂਈ' ਤੇ ਉਹ ਅਮਾਨਤ ਚਾਰੇ ਪੁੱਤਰ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਦੋਂ ਆਖਿਆ ਸੀ, ਇਸਤਰੀ ਈਮਾਨ ਹੈ, ਦੌਲਤ ਗੁਜ਼ਰਾਨ ਹੈ ਤੇ ਪੁੱਤਰ ਨਿਸ਼ਾਨ ਹੈ' ਤਾਂ ਭੀ ਇਹੋ ਰਮਜ਼ ਸਮਝਾਈ ਸੀ ਤੇ ਇਸੇ ਨੂੰ ਸਮਝਣ ਨਾਲ ਸੰਸਾਰ ਦਾ ਉੱਚੇ ਤੋਂ ਉੱਚਾ ਸੱਭਿਆਚਾਰ ਸਿਖਿਆ, ਵਰਤਿਆ ਤੇ ਪ੍ਰਾਪਤ ਕੀਤਾ ਜਾ ਸਕਦਾ ਹੈ।

ਗ੍ਰਿਹਸਤੀ ਜੀਵਨ ਦਾ ਅਲੰਕਾਰ ਹੀ ਗੁਰੂ ਸਾਹਿਬ ਨੇ ਵਾਹਿਗੁਰੂ ਪ੍ਰੇਮ ਲਈ ਭੀ ਦ੍ਰਿਸ਼ਟਾਂਤ ਸਮਝ ਕੇ ਵਰਤਿਆ ਹੈ ਅਤੇ ਇਸੇ ਰਾਹੀਂ ਹੀ ਇਕ ਆਦਰਸ਼ ਪਤਨੀ ਦੇ ਗੁਣ ਰਹੱਸਮਈ ਢੰਗ ਨਾਲ, ਪਰ ਰਸੀਲੇ ਢੰਗ ਨਾਲ ਦੱਸ ਦਿੱਤੇ ਹਨ, ਜਿਵੇਂ ਨਿਮਰਤਾ ਸਿਖਾਉਣ ਲਈ ਕਿਹਾ ਹੈ:

*- ਨਾ ਮੈ ਕੁਲੁ ਨਾ ਸੋਭਾਵੰਤ॥ ਕਿਆ ਜਾਨਾ ਕਿਉ ਭਾਨੀ ਕੰਤ॥* (ਪੰਨਾ ੩੯੪)

*- ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥* (ਪੰਨਾ ੧੩੮੪)

ਜੇ ਇਹ ਗੁਣ ਆ ਜਾਣ ਅਤੇ 'ਮੀਠੀ ਆਗਿਆ ਪਿਰ ਕੀ ਲਾਗੀ' ਹੋ ਜਾਏ ਤਾਂ ਆਪੇ ਹੀ 'ਸਉਕਨਿ ਘਰ ਕੀ ਕੰਤਿ ਤਿਆਗੀ' ਵਾਲੀ ਉੱਚ ਅਵਸਥਾ ਪ੍ਰਾਪਤ ਹੋ ਜਾਵੇ।

## (ਖ) ਧਨ ਸੰਪਤੀ:

ਗ੍ਰਿਹਸਤੀ ਨੂੰ ਕੁੱਲੀ, ਗੁੱਲੀ ਤੇ ਜੁੱਲੀ ਦੀ ਲੋੜ ਹੈ ਤਾਂ ਇਸ ਦੇ ਨਾਲ ਹੀ ਜਾਂ ਇਉਂ ਕਹੋ ਕਿ ਇਨ੍ਹਾਂ ਲਈ ਧਨ ਤੇ ਮਾਇਆ, ਸੰਪਤੀ, ਜਾਇਦਾਦ ਅਤੇ ਫਿਰ ਉਨ੍ਹਾਂ ਦੀ ਸੁਰੱਖਿਆ, ਸਾਂਭ ਆਦਿ ਦਾ ਲੰਮਾ ਝਮੇਲਾ ਬਣ ਜਾਂਦਾ ਹੈ। ਇੱਥੋਂ ਤਕ ਤਾਂ ਸੱਭਿਆਚਾਰ ਹੀ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਆਪਣੀ ਪੁਸਤਕ 'ਗੁਰਮਤਿ ਪ੍ਰਭਾਕਰ' ਵਿਚ ਬੜਾ ਹੀ ਸੁੰਦਰ ਸੱਭਿਆਚਾਰਕ ਨਿਰਣਾ ਦਿੱਤਾ ਹੈ— "ਗੁਰਮਤਿ ਵਿਚ ਧਨ ਦਾ ਤਿਆਗ ਨਿੰਦਕ ਹੈ, ਸਗੋਂ ਉੱਦਮ ਨਾਲ ਧਨ ਪੈਦਾ ਕਰਨ ਦਾ ਉਪਦੇਸ਼ ਹੈ। ਯਥਾ 'ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ'।

ਪਰੰਤੂ ਧਨ ਨੂੰ ਆਪਣੇ ਜਨਮ ਦਾ ਉਦੇਸ਼ ਜਾਣਨਾ, ਜ਼ੁਲਮ ਅਤੇ ਪਾਪ ਨਾਲ ਧਨ ਕਮਾਉਣਾ, ਹੰਕਾਰ ਵਿਚ ਅੰਨ੍ਹਿਆਂ ਹੋ ਕੇ ਕਰਤਾਰ ਨੂੰ ਭੁਲਾ ਦੇਣਾ ਸਿੱਖੀ ਦੇ ਨਿਯਮਾਂ ਦੇ ਵਿਰੁੱਧ ਹੈ। ਇਸ ਦੀ ਪ੍ਰੋੜ੍ਹਤਾ ਲਈ ਉਨ੍ਹਾਂ ਨੇ ਕਾਫ਼ੀ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਦਿੱਤੀਆਂ ਹਨ। ਕੇਵਲ ਦ੍ਰਿਸ਼ਟਾਂਤ ਵਜੋਂ ਕੁਝ ਕੁ ਆਪ ਦੇ ਦ੍ਰਿਸ਼ਟੀਗੋਚਰ ਕਰਦੇ ਹਾਂ:

*- ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥*
*ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥* (ਪੰਨਾ ੪੨)

*- ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ॥*
*ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ॥* (ਪੰਨਾ ੧੫੫)

*- ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ॥* (ਪੰਨਾ ੨੫੧)

*- ਮਾਇਆਧਾਰੀ ਅਤਿ ਅੰਨਾ ਬੋਲਾ॥* (ਪੰਨਾ ੩੧੩)

*- ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥*
*ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥* (ਪੰਨਾ ੬੩੩)

## (ਗ) ਸੂਰਮਤਾ ਤੇ ਰਾਜ

ਗ੍ਰਿਹਸਤੀ ਤੇ ਸੱਭਿਆਚਾਰਕ ਜੀਵਨ ਦਾ ਇਕ ਹੋਰ ਅੰਗ ਬਹਾਦਰੀ ਜਾਂ ਦੂਜੇ ਸ਼ਬਦਾਂ ਵਿਚ ਘਰ-ਬਾਰ, ਧਨ-ਸੰਪਤ ਅਤੇ ਦੇਸ਼-ਧਰਮ ਦੀ ਰੱਖਿਆ ਦੀ ਸਮਰੱਥਾ ਹੈ। ਇਸ ਲਈ ਸਿੱਧੀ ਗੱਲ ਹੈ ਕਿ ਜੋ ਧਰਮ ਨੂੰ, ਗ੍ਰਿਹਸਤ ਨੂੰ ਉੱਤਮ ਸਮਝਦਾ ਹੈ, ਉਹ ਜੋਧ ਮਹਾਬਲ ਸੂਰਿਆਂ ਨੂੰ ਵੀ ਉੱਤਮ ਸ਼੍ਰੇਣੀ ਵਿਚ ਗਿਣੇਗਾ:

*ਜੋ ਸੂਰਾ ਤਿਸ ਹੀ ਹੋਇ ਮਰਣਾ॥ ਜੋ ਭਾਗੈ ਤਿਸੁ ਜੋਨੀ ਫਿਰਣਾ॥ (ਪੰਨਾ ੧੦੧੯)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਸੰਤੁ ਰਾਗ ਵਿਚ ਲਿਖਿਆ ਹੈ:

*ਰਣੁ ਦੇਖਿ ਸੂਰੇ ਚਿਤ ਉਲਾਸ॥ (ਪੰਨਾ ੧੧੮੦)*

ਅਤੇ ਸੂਰਮੇ ਦਾ ਲੱਛਣ ਇਹ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ (ਪੰਨਾ ੧੧੦੫)*

ਦੀਨ ਤੋਂ ਭਾਵ ਇਥੇ ਪਰਉਪਕਾਰ ਵਾਸਤੇ ਦੀਨਾਂ ਦੀ ਰਖਿਆ ਲਈ ਜਾਂ ਧਰਮ ਦੇ ਨਿਯਮਾਂ ਦੀ ਪਾਲਣਾ ਹਿਤ ਦੋਵੇਂ ਹੋ ਸਕਦੇ ਹਨ ਅਤੇ ਕੀਤੇ ਜਾਂਦੇ ਹਨ। ਇਸੇ ਸਲੋਕ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਇਹ ਕਸਵੱਟੀ ਭੀ ਸੂਰਮੇ ਦੀ ਦੱਸੀ ਹੈ:

*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥ (ਪੰਨਾ ੧੧੦੫)*

ਇਉਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨਣ ਅਤੇ ਯੋਧੇ ਸੂਰਮੇ ਭਰਤੀ ਕਰਨ ਤੇ ਸ਼ਸਤਰ ਭੇਟਾ ਦੀ ਸ਼ਲਾਘਾ ਕਰਨ ਤੋਂ ਜੋ ਭੁਲੇਖੇ ਤੇ ਸ਼ੰਕੇ ਪੈਦਾ ਹੋਏ ਸਨ, ਉਨ੍ਹਾਂ ਨੂੰ ਨਵਿਰਤ ਕਰਨ ਲਈ ਭਾਈ ਗੁਰਦਾਸ ਜੀ ਨੂੰ ਲਿਖਣਾ ਪਿਆ ਸੀ ਕਿ ਚੰਦਨ ਦੀ ਰਾਖੀ ਲਈ ਵੀ ਸੱਪ ਹੁੰਦੇ ਹਨ, ਬੜਾ ਸੁਹਣਾ ਬੂਹਾ ਬਣਾ ਕੇ ਜੰਦਰਾ ਲਾਈਦਾ ਹੈ ਜਾਂ ਕੁੱਤਾ ਬੂਹੇ ਅੱਗੇ ਬਿਠਾਈਦਾ ਹੈ ਅਤੇ ਬੜੇ ਸੁੰਦਰ ਬਾਗ ਦੀ ਰੱਖਿਆ ਲਈ ਵਾੜ ਦੀ ਲੋੜ ਹੁੰਦੀ ਹੈ, ਇਵੇਂ ਹੀ ਧਰਮ, ਅਸੂਲ, ਨਿਯਮ, ਸਿਧਾਂਤ, ਇੱਜ਼ਤ ਅਤੇ ਘਰ ਆਦਿ ਦੀ ਰੱਖਿਆ ਲਈ ਸੂਰਮਤਾ ਦੀ ਲੋੜ ਹੈ। ਗੁਰੂ ਸਾਹਿਬ ਨੇ ਤਾਂ ਕਈ ਵਾਰ ਅਧਿਆਤਮਕ ਜਾਂ ਧਾਰਮਿਕ ਅਸੂਲਾਂ ਨੂੰ ਸਮਝਾਉਣ ਲਈ ਲੜਾਈ ਤੇ ਬਹਾਦਰੀ ਦੇ ਅਲੰਕਾਰ ਵਰਤੇ ਹਨ। ਸਹਸਕ੍ਰਿਤੀ ਸਲੋਕਾਂ ਵਿਚ ਵੀ ਲਿਖਿਆ ਹੈ:

*ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ॥*
*ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ॥*
*ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ॥*
*ਬਿਚਰਤੇ ਨਿਰਭਯੰ ਸਤ੍ਰੁ ਸੈਨਾ ਧਾਯੰਤੇ ਗੁੋਪਾਲ ਕੀਰਤਨਹ॥*
*ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸ੍ਹੰ ਕਰੋਤਿ ਪੰਚ ਤਸਕਰਹ॥ (ਪੰਨਾ ੧੩੫੬)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭੀ ਲਿਖਿਆ ਹੈ:

*- ਮਲ ਲਥੇ ਲੈਦੇ ਫੇਰੀਆ॥...*
*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥...*
*ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥ (ਪੰਨਾ ੭੪)*

ਇਉਂ ਸਿੱਖ ਸੱਭਿਆਚਾਰ ਵਿਚ ਸੂਰਮਤਾ ਜਾਂ ਬਹਾਦਰੀ ਦੀ ਸੇਵਾ ਦਾ ਰੂਪ ਧਾਰਦੀ ਹੈ। ਇਹ ਸੇਵਾ ਜਾਨ ਦੇ ਕੇ ਵੀ ਕਰਨੀ ਪਵੇ ਤਾਂ ਕਰਨੀ ਮਨਜ਼ੂਰ ਹੈ। ਰਾਜ ਪ੍ਰਬੰਧ ਬਾਬਤ ਸੰਕੇਤ ਹੈ:

*- ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥* (ਪੰਨਾ ੧੦੮੮)

*- ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥* (ਪੰਨਾ ੧੨੪੦)

**(ਘ) ਵਿੱਦਿਆ ਤੇ ਕੋਮਲ ਕਲਾ :**

ਅਸਾਂ ਅਰੰਭ ਵਿਚ ਹੀ ਸੱਭਿਆਚਾਰ ਨੂੰ ਸਵਾਰਿਆ-ਸੁਧਰਿਆ, ਉਚੇਰਾ ਜਾਂ ਆਦਰਸ਼ਕ ਵਰਤੋਂ-ਵਿਹਾਰ ਕਿਹਾ ਹੈ। ਮਨੁੱਖੀ ਜੀਵਨ ਦੀ ਸੰਸਾਰਕ ਨਜ਼ਰ ਨਾਲ ਉਚੇਰੀ ਤੋਂ ਉਚੇਰੀ ਅਵਸਥਾ ਵਿੱਦਿਆ ਅਤੇ ਕੋਮਲ ਕਲਾ ਦੀ ਅਵਸਥਾ ਹੈ। ਭਗਤ ਕਬੀਰ ਜੀ ਨੇ ਭੀ ਇਹੋ ਸਮਝਾਇਆ ਹੈ ਕਿ:

*ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥* (ਪੰਨਾ ੩੪੦)

ਉਨ੍ਹਾਂ ਦੇ ਜੀਵਨ-ਤਜਰਬੇ ਵਿਚ ਇਸ ਪੜ੍ਹਨ ਤੋਂ ਉੱਪਰ ਇੱਕੋ ਗੱਲ ਆਈ ਹੈ ਤੇ ਉਸ ਨੂੰ ਯੋਗ ਜਾਂ ਪਰਮਾਤਮਾ ਨਾਲ ਜੁੜਨਾ ਕਹਿ ਸਕਦੇ ਹਾਂ:

*ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ॥* (ਪੰਨਾ ੧੩੬੬)

ਜਿੱਥੋਂ ਤਕ ਵਿੱਦਿਆ ਦਾ ਸੰਬੰਧ ਹੈ, ਗੁਰਬਾਣੀ ਵਿਚ ਵਿਦਵਾਨ ਤੇ ਵਿੱਦਿਆ ਦੋਹਾਂ ਨੂੰ ਸੱਭਿਆਚਾਰ ਦਾ ਬਹੁਤ ਉੱਚਾ ਦਰਜਾ ਦਿੱਤਾ ਗਿਆ ਹੈ। ਆਪ ਨੇ ਲਿਖਿਆ ਹੈ:

*- ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥* (ਪੰਨਾ ੧੪੬)

*- ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥*
*ਮੂਰਖੈ ਨਾਲਿ ਨ ਲੁਝੀਐ॥* (ਪੰਨਾ ੪੭੩)

ਗੁਰੂ ਜੀ ਨੇ ਤਾਂ 'ਪੋਥੀ ਪਰਮੇਸਰ ਕਾ ਥਾਨੁ' ਆਖਿਆ ਹੈ ਅਤੇ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਦਾ ਰੁਤਬਾ ਨੀਯਤ ਕੀਤਾ ਹੈ, ਕਿਉਂਕਿ ਮੂਰਖ ਆਦਮੀ ਉਪਕਾਰ ਕਰਦਾ ਵੀ ਕਈ ਵਾਰ ਉਲਟਾ ਨੁਕਸਾਨ ਕਰ ਬੈਠਦਾ ਹੈ। ਪਰ ਗੁਰਬਾਣੀ ਵਿੱਦਿਆ ਦੀ ਯੋਗ ਵਰਤੋਂ ਨੂੰ ਸੱਭਿਆਚਾਰ ਮੰਨਦੀ ਹੈ। ਸਪਸ਼ਟ ਹੁਕਮ ਹੈ:

*- ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥*
*ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥* (ਪੰਨਾ ੧੨੪੫)

*- ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥* (ਪੰਨਾ ੧੩੨੯)

ਹਰ ਤਰ੍ਹਾਂ ਦੀ ਪੜ੍ਹਾਈ ਦਾ ਨਿਚੋੜ ਗੁਰੂ ਸਾਹਿਬ ਨੇ ਆਸਾ ਕੀ ਵਾਰ ਵਿਚ ਇਹੋ ਦਿੱਤਾ ਹੈ ਕਿ 'ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥' ਪੜ੍ਹੇ-ਲਿਖੇ ਲੋਕਾਂ ਦੀ ਆਪਣੇ ਸਮੇਂ ਦੀ ਹਾਲਤ ਦਾ ਵਰਣਨ ਕਰਦਿਆਂ ਆਪ ਨੇ ਇਕ ਹੋਰ ਭੀ ਬੜੀ ਦੂਰ-ਅੰਦੇਸ਼ੀ ਦੀ ਗੱਲ ਸੁਝਾਈ ਹੈ:

*ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ॥*
*ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥* (ਪੰਨਾ ੧੨੮੮)

ਇਸ ਦੇ ਅਰਥ ਸਮਝਾਉਂਦਿਆਂ ਭਾਈ ਕਾਨ੍ਹ ਸਿੰਘ ਹੋਰਾਂ ਲਿਖਿਆ ਹੈ—'ਪੜ੍ਹਾਏ ਹੋਏ ਮਿਰਗ ਤੇ ਬਾਜ ਤਥਾ ਸੁਆਰਥੀ ਕਰਮਚਾਰੀ ਦਾ ਨਾਮ ਭੀ ਪੜ੍ਹਿਆਂ ਵਿਚ ਹੈ। ਇਹ ਆਪਣੇ ਹੀ ਜਾਤ-ਭਾਈਆਂ ਨੂੰ ਫਾਹੀ ਵਿਚ ਫਸਾਉਣ ਲਈ ਸਹਾਇਤਾ ਦਿੰਦੇ ਹਨ, ਐਸੇ ਪੜ੍ਹਿਆਂ ਹੋਇਆਂ ਨੂੰ ਕੋਈ ਥਾਂ ਨਹੀਂ।'

ਗੁਰੂ ਸਾਹਿਬ ਦਾ ਨਿਰਣਾ ਸਪਸ਼ਟ ਹੈ:

*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥* (ਪੰਨਾ ੯੩੮)

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥* (ਪੰਨਾ ੧੪੦)

ਆਪਣੇ ਸਮੇਂ ਦੇ ਪਾਂਧਿਆਂ ਨੂੰ ਭੀ ਗੁਰੂ ਸਾਹਿਬ ਨੇ ਬਹੁਤ ਸਾਰੀ ਸਿੱਖਿਆ ਇਸ ਸੰਬੰਧ ਵਿਚ ਦਿੱਤੀ ਹੈ। ਪਰ ਨਾਲ ਹੀ ਵਿੱਦਿਆ, ਅੱਖਰ ਦੀ ਵਡਿਆਈ ਕਾਇਮ ਰੱਖੀ ਹੈ ਅਤੇ ਸਾਫ ਫ਼ੁਰਮਾਇਆ ਹੈ:

*ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ॥*
*ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ॥*
*ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥*
*ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥* (ਪੰਨਾ ੧੨੪੬)

ਜੀਵਨ ਦੀ ਉੱਚਤਾ ਲਈ ਆਧੁਨਿਕ ਵਿਦਵਾਨਾਂ ਅਨੁਸਾਰ ਇਕਾਗਰਤਾ, ਸਮਾਧੀ ਅਤੇ ਬਹੁਤ ਹੱਦ ਤਕ ਅਧਿਆਤਮਿਕਤਾ ਮਨੁੱਖ ਦੇ ਅੰਦਰ ਕੋਮਲ ਕਲਾ ਲਈ ਪਿਆਰ, ਸੁਹਜ-ਸੁਆਦ ਅਤੇ ਇਸ ਕਲਾ ਲਈ ਰੀਝ ਜਾਂ ਇਨ੍ਹਾਂ ਦੀ ਸਮਰੱਥਾ ਬਹੁਤ ਜ਼ਰੂਰੀ ਹੈ। ਇਕ ਲੇਖ ਦੇ ਸ਼ਬਦ ਹਨ: ਸਾਹਿਤ ਅਤੇ ਸਭੇ ਕੋਮਲ ਕਲਾਂ ਸੁਹਜ ਦੀਆਂ ਨਦੀਆਂ ਹੀ ਹਨ। ਕੋਈ ਅਜਿਹਾ ਦੇਸ, ਜਿਸ ਪਾਸ ਕੋਮਲ, ਰਾਗ, ਨ੍ਰਿੱਤ, ਚਿੱਤਰਕਾਰੀ ਜਾਂ ਸਾਹਿਤ ਨਹੀਂ ਕੇਵਲ ਖੁਸ਼ਕੀ ਦਾ ਦੇਸ਼ ਹੋ ਸਕਦਾ ਹੈ। ਜੋ ਲੋਕ ਇਨ੍ਹਾਂ ਸੌਂਦਰਯ-ਜਨਕ ਕਲਾ ਤੋਂ ਊਣੇ ਰਹਿੰਦੇ ਹਨ, ਉਨ੍ਹਾਂ ਦੇ ਸੁਭਾਅ ਵਿਚ ਇਕ ਵਿਸ਼ੇਸ਼ ਘਾਟ ਰਹਿ ਜਾਂਦੀ ਹੈ। ਇਸੇ ਲਈ ਦੇਖਿਆ ਗਿਆ ਹੈ ਕਿ ਜਿੰਨੀ ਕੋਈ ਕੌਮ ਸੁਹਜ ਤੋਂ ਖਾਲੀ ਹੁੰਦੀ ਹੈ, ਓਨਾ ਹੀ ਉਸ ਵਿਚ ਕੋਮਲ ਕਲਾ ਦਾ ਵਿਕਾਸ ਘੱਟ ਹੁੰਦਾ ਹੈ ਤੇ ਓਨੇ ਹੀ ਉਸ ਕੌਮ ਦੇ ਲੋਕ ਖਰ੍ਹਵੇ, ਨਿਰਦਈ ਅਤੇ ਉਜੱਡ ਰਹਿੰਦੇ ਹਨ। ਉਹ ਵਧੇਰੇ ਉਪੱਦਰ ਕਰ ਸਕਦੇ ਹਨ, ਨਿਰਦਈਪੁਣੇ ਦੀ ਵਰਤੋਂ ਕਰ ਲੈਂਦੇ ਹਨ ਅਤੇ ਨਿਰਦੋਸ਼ ਬੱਚੇ-ਬੱਚੀਆਂ ਉੱਤੇ ਪਸ਼ੂਆਂ ਵਾਂਗ ਉਪੱਦਰ ਢਾਹ ਸਕਦੇ ਹਨ, ਅਬਲਾ ਇਸਤਰੀਆਂ ਦੀ ਪੱਤ ਲਾਹ ਅਤੇ ਉਨ੍ਹਾਂ ਨੂੰ ਖਵਾਰ ਕਰ ਸਕਦੇ ਹਨ।

ਗੁਰੂ ਸਾਹਿਬ ਦੇ ਵੇਲੇ ਤਕ ਚਿਰਾਂ ਦੀ ਗ਼ੁਲਾਮੀ ਅਤੇ ਵਿਦੇਸ਼ੀ ਹਮਲਿਆਂ ਦੇ ਸਿੱਟੇ ਵਜੋਂ ਅਤੇ ਕੁਝ ਧਾਰਮਿਕ ਕੱਟੜਤਾ ਦੇ ਫਲ ਵਜੋਂ ਭਾਰਤ ਵਿੱਚੋਂ ਨਾਟਕ, ਰਾਗ, ਕਵਿਤਾ, ਨ੍ਰਿੱਤ ਲੱਗਭਗ ਸਮਾਪਤ ਸਨ ਅਤੇ ਇਹੋ ਹਾਲ ਚਿੱਤਰਕਾਰੀ ਦਾ ਸੀ। ਸੰਤਾਂ-ਮਹਾਤਮਾਂ ਨੇ ਜਿਨ੍ਹਾਂ ਵਿਚ ਸੂਫ਼ੀ ਫਕੀਰ ਵੀ ਸ਼ਾਮਲ ਹਨ, ਕਵਿਤਾ ਅਤੇ ਰਾਗ ਨੂੰ ਆਪਣੇ ਪ੍ਰਚਾਰ ਲਈ ਵਰਤਿਆ ਕਿਉਂਕਿ ਉਹ ਜਾਣਦੇ ਸਨ ਕਿ ਇਨ੍ਹਾਂ ਦੋਹਾਂ ਰਾਹੀਂ ਵਿਚਾਰ ਖੰਭ ਲਾ ਕੇ ਉੱਡ ਪੈਂਦੇ ਹਨ, ਅਸਮਾਨੀਂ ਜਾ ਚੜ੍ਹਦੇ ਹਨ। ਨਾਲ ਹੀ ਸੁਣਨ ਵਾਲਿਆਂ ਨੂੰ ਤੇ ਪੜ੍ਹਨ ਵਾਲਿਆਂ ਨੂੰ ਭੀ ਇੰਨਾ ਹੀ ਉੱਚਾ ਲੈ ਜਾਂਦੇ ਹਨ। ਗੁਰੂ ਜੀ ਨੇ ਰਾਗਾਂ ਦੇ ਨਾਮ ਲੈ ਲੈ ਕੇ ਇਨ੍ਹਾਂ ਨੂੰ ਉੱਤਮ ਕਿਹਾ ਹੈ ਅਤੇ ਸਿੱਧਾ ਹੀ ਫੈਸਲਾ ਦਿੱਤਾ ਹੈ, 'ਰਾਗੁ ਨਾਦੁ ਸਭੁ ਸਚੁ ਹੈ' ਅਤੇ ਆਪਣੀ ਬਾਣੀ ੩੧ ਰਾਗਾਂ ਵਿਚ ਲਿਖ ਕੇ ਜਾਂ ਉਚਾਰ ਕੇ, ਅਨੇਕਾਂ ਥਾਈਂ ਆਪ ਗਾਇਨ ਕਰ ਕੇ ਰਾਗ ਜਾਂ ਸੰਗੀਤ ਨੂੰ ਅਲੋਪ ਹੋਣ ਤੋਂ ਉਸ ਸਮੇਂ ਬਚਾ ਲਿਆ। ਸਿੱਖਾਂ ਵਿਚ ਕੀਰਤਨ ਦੀ ਮਹਾਨਤਾ ਦੱਸ ਕੇ ਅਤੇ ਕੀਰਤਨ ਨੂੰ ਪ੍ਰਚੱਲਤ ਕਰ ਕੇ ਇਸ ਨੂੰ 'ਨਿਰਮੋਲਕ ਹੀਰਾ' ਕਹਿ ਕੇ ਜਾਂ 'ਗੁਰਬਾਣੀ ਗਾਵਹੁ ਭਾਈ' ਸਮਝਾ ਕੇ ਇਨ੍ਹਾਂ ਦੋਹਾਂ ਕੋਮਲ ਕਲਾਂ ਨੂੰ ਕਾਫ਼ੀ ਤੋਂ ਵੱਧ ਜੀਵਨ ਬਖਸ਼ਿਆ:

*ਆਸ ਪਿਆਸ ਰਮਣ ਹਰਿ ਕੀਰਤਨ ਏਹੁ ਪਦਾਰਥੁ ਭਾਗਵੰਤੁ ਲਹੈ॥* (ਪੰਨਾ ੬੮੩)

■

# ਸਿੱਖ ਸੱਭਿਆਚਾਰ

*-ਪ੍ਰੋ. ਪਿਆਰਾ ਸਿੰਘ ਪਦਮ*

ਸੱਭਿਆਚਾਰ ਜਾਂ ਸੰਸਕ੍ਰਿਤੀ ਵਧੀਆ ਸੰਤੁਲਿਤ ਸੁਘੜ ਜੀਵਨ-ਜਾਚ ਹੈ, ਜੋ ਸਾਨੂੰ ਮਨ, ਬਾਣੀ,ਕਰਮ ਕਰਕੇ ਸਹੀ ਤੇ ਸੁਹਣਾ ਕੰਮ ਸੁਹਣੀ ਤਰ੍ਹਾਂ ਕਰਨਾ ਸਿਖਾਉਂਦੀ ਹੈ। ਇਹ ਬਾਣੀ ਦੇ ਬਗ਼ੀਚੇ ਵਿੱਚੋਂ ਉੱਠੀ ਟਹਿਕ-ਮਹਿਕ ਹੀ ਹੈ ਜਿਸ ਨੇ ਸਿੱਖੀ ਨੂੰ ਰਸ-ਰੰਗ ਰੱਤਾ ਤੇ ਮਾਣਮੱਤਾ ਬਣਾਇਆ ਹੈ। ਇਸ ਨੇ ਸਾਨੂੰ ਖਾਸ ਰਹਿਣੀ-ਬਹਿਣੀ, ਚਾਲ-ਢਾਲ, ਰਸਮ-ਰੀਤ, ਖਾਣ-ਪਹਿਨਣ ਤੇ ਬੋਲ-ਬਾਣੀ ਵੀ ਬਖਸ਼ੀ ਹੈ, ਜੋ ਨਿਰਾਲੇ ਹੋਣ ਦੀ ਝਲਕ ਦਿਖਾਉਂਦੀ ਹੈ। ਸਿੱਖ ਸੱਭਿਆਚਾਰ ਕੇਸਾਧਾਰੀ, ਦਸਤਾਰਧਾਰੀ, ਸਿਮਰਨ-ਸੇਵਾਧਾਰੀ, ਖੜਗਧਾਰੀ, ਰਾਜ-ਜੋਗੀ ਸੱਭਿਆਚਾਰ ਹੈ, ਜੋ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ ਜਿਹੇ ਉਚੇਰੇ ਨਿਸ਼ਾਨੇ ਰੱਖਦਾ ਹੈ। ਰੂਹਾਨੀ ਚੜ੍ਹਦੀ ਕਲਾ ਇਸ ਲਈ ਮੰਗੀ ਗਈ ਹੈ ਤਾਂ ਕਿ ਪਦਾਰਥਕ ਮਾਰੂਥਲ ਦੀ ਮਾਰ ਤੋਂ ਬਚਿਆ ਜਾ ਸਕੇ ਤੇ ਸਰਬੱਤ ਦਾ ਭਲਾ ਇਸ ਲਈ ਨਿਸ਼ਾਨਾ ਬਣਾਇਆ ਹੈ ਤਾਂ ਕਿ ਹਉਮੈ ਤੇ ਸਵਾਰਥ ਦਾ ਸ਼ਿਕਾਰ ਬਣ ਕੇ ਸੀਮਿਤ ਹੋ ਕੇ ਨਾ ਰਹਿ ਜਾਵੇ। ਪੁਰਾਣੇ ਲੋਕ ਧਾਰਮਿਕ ਜੀਵਨ ਨਿਭਾਉਣ ਲਈ ਦੁਨਿਆਵੀ ਭੋਗ ਪਦਾਰਥ ਛੱਡ ਬਹਿੰਦੇ ਸਨ। ਲੇਕਿਨ ਗੁਰੂ ਸਾਹਿਬਾਨ ਨੇ ਸਮਝਾਇਆ ਕਿ ਗ੍ਰਿਹਸਤ ਕੁਦਰਤੀ ਜੀਵਨ ਹੈ, ਖਾਣਾ-ਪੀਣਾ ਪਵਿੱਤਰ ਵਸਤੂ ਹੈ। ਇਸ ਲਈ ਸਿੱਖ ਲਈ ਬੁਰੀਆਂ ਆਦਤਾਂ ਦਾ ਹੀ ਤਿਆਗ ਜ਼ਰੂਰ ਕਰਨਾ ਹੈ ਅਤੇ ਸੰਸਾਰ ਦਾ ਤਿਆਗ ਕਰ ਕੇ ਭਗੌੜੇ ਨਹੀਂ ਹੋਣਾ, ਸਗੋਂ 'ਅੰਜਨ ਮਾਹਿ ਨਿਰੰਜਨਿ' ਅਨੁਸਾਰ ਇਉਂ ਰਹਿਣਾ ਹੈ ਜਿਵੇਂ ਕਿ ਪਾਣੀ ਵਿਚ ਕਮਲ ਅਲੇਪ ਰਹਿ ਕੇ ਖਿੜਦਾ-ਵਿਗਸਦਾ ਹੈ। ਯਤਨ ਅਜਿਹਾ ਕਰਨਾ ਹੈ ਕਿ ਸਤਿਗੁਰੂ ਦੀ ਦੱਸੀ ਜੀਵਨ-ਜੁਗਤਿ ਨੂੰ ਅਪਣਾ ਕੇ ਗ੍ਰਿਹਸਤ ਵਿਚ ਨਿਰਲੇਪ ਰਹਿ ਕੇ ਰਾਜ-ਜੋਗ ਦੋਹਾਂ ਦਾ ਅਨੰਦ ਮਾਣਿਆ ਜਾ ਸਕੇ:

*ਰਾਜ ਲੀਲਾ ਤੇਰੈ ਨਾਮਿ ਬਨਾਈ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ॥*
*ਸਰਬ ਸੁਖਾ ਬਨੇ ਤੇਰੈ ਓਲ੍ਹੈ॥ ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ॥* (ਪੰਨਾ ੩੮੫)

ਇਹ ਕੰਮ ਔਖਾ ਜ਼ਰੂਰ ਹੈ ਪਰ ਗੁਰੂ ਸਾਹਿਬਾਨ ਨੇ ਲੰਮੀ ਘਾਲਣਾ ਘਾਲ ਕੇ ਸਿੱਖ ਨੂੰ ਸਮਝਾ ਦਿੱਤਾ ਹੈ ਕਿ ਉਸ ਨੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਔਗੁਣ ਤਿਆਗ ਕੇ ਸਤ, ਸੰਤੋਖ, ਧੀਰਜ, ਸ਼ਾਂਤੀ, ਸਹਿਨਸ਼ੀਲਤਾ ਤੇ ਨਿਮਰਤਾ ਆਦਿ ਗੁਣਾਂ ਨੂੰ ਧਾਰਨ ਕਰਨਾ ਹੈ- ਤਾਂ ਹੀ ਸੱਚੇ ਰਾਜ-ਜੋਗੀ ਬਣ ਸਕੀਦਾ ਹੈ। ਇਸ ਸੱਭਿਆਚਾਰ ਨੂੰ ਪ੍ਰਫੁੱਲਤ ਕਰਨ ਲਈ ਜੋ ਆਚਾਰ, ਸ਼ਾਸਤਰ, ਸਦਾਚਾਰ ਦ੍ਰਿੜ੍ਹ ਕਰਵਾਇਆ ਗਿਆ ਹੈ, ਉਹ ਇਸ ਦਾ ਮੂਲ ਆਧਾਰ ਹੈ। ਬਾਣੀ ਦੇ ਉਪਦੇਸ਼ ਹਨ:

- *ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥* (ਪੰਨਾ ੫੯੦)
- *ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ॥*
  *ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*
  *ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥* (ਪੰਨਾ ੪੭੪)
- *ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥* (ਪੰਨਾ ੨੬)

*- ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* *(ਪੰਨਾ ੭੬੬)*

*- ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥* *(ਪੰਨਾ ੯੧੮)*

ਦਸਮੇਸ਼-ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਨੂੰ 'ਸਿੰਘ' ਸਜਾਇਆ, ਜਬਰ ਵਿਰੁੱਧ ਸੰਘਰਸ਼ ਲਈ ਤੇਗ, ਕਿਰਪਾਨ ਫੜਾ ਕੇ ਜੁਝਾਰੂ ਹੋਣ ਦਾ ਸਬਕ ਸਿਖਾਇਆ ਪਰ ਨਾਲ ਹੀ ਮਾਨਵ ਸੱਭਿਆਚਾਰ ਦੀਆਂ ਉੱਚੀਆਂ ਕਦਰਾਂ-ਕੀਮਤਾਂ ਨੂੰ ਬਰਕਰਾਰ ਰੱਖਣ ਲਈ ਵਾਰ-ਵਾਰ ਜ਼ੋਰ ਦਿੱਤਾ:

(ੳ) ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

(ਅ) ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥

(ੲ) ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥

ਸਿੱਖੀ ਨੇ 'ਮਨ ਤੂੰ ਜੋਤਿ ਸਰੂਪੁ ਹੈ' ਕਹਿ ਕੇ ਇਸ ਸਵੈਮਾਣ ਨੂੰ ਜਗਾਇਆ ਪਰ ਨਾਲ ਹੀ ਫਿਰ ਅਭਿਮਾਨ ਤੋਂ ਨਿਰਮਲ ਹੋਣ ਲਈ ਥਾਂ-ਥਾਂ ਗ਼ਰੀਬੀ ਧਾਰਨ ਦੀ ਵੀ ਸਖ਼ਤ ਤਾਕੀਦ ਇਉਂ ਕੀਤੀ:

*ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥*
*ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥* *(ਪੰਨਾ ੨੭੮)*

ਇਸ ਤੋਂ ਇਲਾਵਾ ਸਿੱਖ ਵਿਚਾਰਧਾਰਾ ਨੇ ਸਿਮਰਨ ਦੇ ਨਾਲ ਸੇਵਾ ਦਾ ਜੋ ਸਬਕ ਦਿੱਤਾ ਹੈ, ਉਹ ਸੰਤੁਲਨ ਪੈਦਾ ਕਰਨ ਵਿਚ ਸਹਾਈ ਹੁੰਦਾ ਹੈ। ਜਦ ਨਿਰਮਾਣਤਾ, ਸਹਿਣਸ਼ੀਲਤਾ ਤੇ ਮਧੁਰਤਾ ਹੋਵੇ ਤਾਂ ਫਿਰ ਕਿਸੇ ਕਿਸਮ ਦੀ ਤਲਖੀ ਪੈਦਾ ਹੋਣ ਦਾ ਸਵਾਲ ਹੀ ਨਹੀਂ। ਫਿੱਕਾ ਬੋਲਣ 'ਤੇ ਪਾਬੰਦੀ ਹੈ। ਭਾਣਾ ਮੰਨਣ ਦਾ ਭਾਵ ਹਰ ਦੁੱਖ ਸੁਖ ਨੂੰ ਮਿੱਠਾ ਕਰ ਕੇ ਮੰਨਣਾ ਹੈ ਤਾਂ ਕਿ ਸ਼ਿਕਾਇਤ ਦੀ ਗੁੰਜਾਇਸ਼ ਹੀ ਨਾ ਰਹੇ। ਇਹ ਬਿਰਤੀ, ਸਹਿਣ-ਸ਼ਕਤੀ ਨੂੰ ਮਜ਼ਬੂਤ ਕਰਦੀ ਹੈ, ਆਤਮ-ਵਿਸ਼ਵਾਸ ਪੱਕਿਆਂ ਕਰ ਕੇ ਸ਼ਖ਼ਸੀਅਤ ਨੂੰ ਅਟੱਲ ਤੇ ਅਡੋਲ ਬਣਾਉਂਦੀ ਹੈ। ਸਿੱਖੀ ਉਦਾਰ-ਚਿਤ ਹੈ। ਉਸ ਦੀਆਂ ਸੰਗਤਾਂ ਸਾਂਝੀਆਂ ਤੇ ਲੰਗਰ ਵੀ ਸਾਂਝੇ ਹਨ। ਉੱਥੇ 'ਜੋ ਜੀਅ ਆਵੇ ਸੋ ਰਾਜ਼ੀ ਜਾਵੇ' ਦਾ ਵਰਤਾਰਾ ਹੈ। ਜਾਤ, ਜਨਮ, ਰੰਗ, ਨਸਲ, ਮਜ਼੍ਹਬ ਜਾਂ ਊਚ-ਨੀਚ ਦਾ ਕੋਈ ਭੇਦ ਨਹੀਂ। ਰੂਹਾਨੀ ਰੰਗ ਨੇ ਸਰਬ-ਸਾਂਝ ਪੈਦਾ ਕਰ ਕੇ ਮਨੁੱਖ ਮਾਤਰ ਲਈ ਸਤਿਕਾਰ ਪੈਦਾ ਕੀਤਾ ਹੈ। ਇਸਤਰੀ ਨੂੰ ਬਰਾਬਰ ਦਾ ਦਰਜਾ ਪ੍ਰਦਾਨ ਕੀਤਾ ਹੈ ਅਤੇ ਕਿਰਤ ਕਰਨ ਵਾਲਿਆਂ ਨੂੰ ਵਿਸ਼ੇਸ਼ ਸਨਮਾਨ ਬਖ਼ਸ਼ਿਆ ਹੈ। ਅੱਗੇ ਲੋਕ, ਧਰਮ ਕਮਾਉਣ ਲਈ ਕਿਰਤ-ਕੰਮ ਨੂੰ ਛੱਡ ਦੇਣਾ ਹੀ ਜ਼ਰੂਰੀ ਸਮਝਦੇ ਸਨ, ਪਰ ਸਤਿਗੁਰਾਂ ਸਮਝਾਇਆ ਕਿ ਕਿਰਤ ਨੂੰ ਕਦਾਚਿਤ ਨਹੀਂ ਤਿਆਗਣਾ, ਸਗੋਂ ਕਮਾਈ ਕਰਕੇ ਵੰਡ ਛਕਣ ਦੀ ਰੀਤ ਪਾਉਣੀ ਹੈ ਤਾਂ ਕਿ ਕੋਈ ਭੁੱਖਾ-ਨੰਗਾ ਨਾ ਰਹੇ। *'ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ'* ਸੁਨਹਿਰੀ ਸਿਧਾਂਤ ਹੈ। *'ਘਾਲਿ ਖਾਇ ਕਿਛੁ ਹਥਹੁ ਦੇਇ'* ਦੀ ਸਿੱਖਿਆ ਇਸ ਵਿਚ ਸੋਨੇ ਤੇ ਸੁਗੰਧੀ ਭਰਨ ਵਾਲੀ ਹੈ। ਲੇਕਿਨ ਫਿਰ ਵੀ ਸਮਝਾਇਆ ਇਹ ਗਿਆ ਹੈ ਕਿ ਸਰਬੱਤ ਦਾ ਭਲਾ ਕਰ ਕੇ ਵੀ ਇਸ ਉੱਤੇ ਅਭਿਮਾਨ ਨਹੀਂ ਕਰਨਾ ਸਗੋਂ ਇਉਂ ਅਰਦਾਸ ਕਰਨੀ ਹੈ:

*ਦਾਣਾ ਪਾਣੀ ਗੁਰੂ ਕਾ, ਟਹਿਲ ਪਾਣੀ ਸਿੱਖਾਂ ਸੇਵਕਾਂ ਕੀ।*

ਦੇਗ ਨਾਲ ਤੇਗ ਦੀ ਫ਼ਤਿਹ ਇਸ ਲਈ ਮੰਗੀ ਜਾਂਦੀ ਹੈ ਕਿਉਂਕਿ ਅੰਨ-ਪਾਣੀ ਤਾਂ ਸਭ ਦੀ ਜ਼ਰੂਰਤ ਹੈ। ਧੱਕਾਖੋਰ ਲੋਕ ਸਭ ਨੂੰ ਬਰਾਬਰ ਦਾ ਵਰਤਾਰਾ ਲੈਣ ਨਹੀਂ ਦਿੰਦੇ। ਵੱਡੇ

ਸਾਮਰਾਜ, ਛੋਟੇ-ਛੋਟੇ ਦੇਸ਼ਾਂ ਜਾਂ ਕੌਮਾਂ ਨੂੰ ਸਦਾ ਦਬੈਲ ਬਣਾਉਣ ਵਿਚ ਲੱਗੇ ਰਹਿੰਦੇ ਹਨ। ਇਸ ਲਈ ਤੇਗ ਦੀ ਫ਼ਤਿਹ ਵੀ ਮੰਗੀ ਗਈ ਹੈ ਤਾਂ ਕਿ ਕੋਈ ਕਿਤੇ ਧੱਕਾ ਨਾ ਹੋਵੇ, ਸਭ ਦਾ ਆਤਮ-ਸਨਮਾਨ ਕਾਇਮ ਰਹੇ। ਖਾਲਸੇ ਨੂੰ ਦੇਗ- ਤੇਗ ਦਾ ਵਰਦਾਨ ਅਤੇ ਪੰਥ ਕੀ ਜੀਤ ਦਾ ਆਸ਼ੀਰਵਾਦ ਇਸੇ ਲਈ ਦਿੱਤਾ ਗਿਆ ਹੈ ਕਿ ਉਹ ਸਰਬੱਤ ਦੇ ਭਲੇ ਦਾ ਮਿਸ਼ਨ ਲੈ ਕੇ ਹਰ ਕਿਸਮ ਦੇ ਅਨਿਆਂ ਵਿਰੁੱਧ ਸੰਗਰਾਮ ਰਚਾਵੇ ਤੇ ਇਸ ਧਰਤੀ ਨੂੰ ਸੁਰਗ ਬਣਾਵੇ।

ਕੇਵਲ ਮਾਰੂ ਹਥਿਆਰ ਹੀ ਵਿਗੜੀ ਨਹੀਂ ਸੰਵਾਰ ਸਕਦੇ। ਇਹ ਵੀ ਧਿਆਨ- ਗੋਚਰੇ ਕਰਨ ਵਾਲੀ ਗੱਲ ਹੈ ਕਿ ਸਾਡਾ ਸ਼ਾਨਦਾਰ ਸੱਭਿਆਚਾਰ, ਕੇਵਲ ਰਾਜਨੀਤਕ ਅੱਤਿਆਚਾਰ ਦੀ ਮਾਰ ਹੇਠ ਹੀ ਨਹੀਂ ਸਗੋਂ ਇਹ ਪਦਾਰਥਵਾਦ, ਕੱਟੜਵਾਦ, ਦੰਭ ਪ੍ਰਪੰਚਵਾਦ ਤੇ ਫੈਸ਼ਨਵਾਦ ਦਾ ਵੀ ਸ਼ਿਕਾਰ ਹੋ ਰਿਹਾ ਹੈ। ਇਸ ਕਰਕੇ ਸਾਰੇ ਪਾਸਿਆਂ ਤੋਂ ਸਾਵਧਾਨੀ ਵਰਤਣ ਦੀ ਲੋੜ ਹੈ, ਤਾਂ ਹੀ ਇਸ ਖਾਲਸਾਈ ਸ੍ਰੇਸ਼ਟ ਸੱਭਿਆਚਾਰ ਨੂੰ ਬਚਾਇਆ ਜਾ ਸਕਦਾ ਹੈ। ਜੇ ਸਿੱਖ ਦੇ ਦੁਨਿਆਵੀ ਜੀਵਨ ਵਿਚ ਕੋਈ ਵਾਧ-ਘਾਟ ਆਵੇ ਜਾਂ ਅਣਭਾਉਂਦੀ ਗੱਲ ਵਾਪਰੇ ਤਾਂ ਉਹ ਉਸ ਨੂੰ ਰੱਬ ਦਾ ਭਾਣਾ ਜਾਂ ਗੁਰੂ ਦੀ ਖੇਡ ਕਹਿ ਕੇ ਝੱਲਦਾ ਜਾਂਦਾ ਹੈ ਪਰ ਉਸ ਦਾ ਨਿਸ਼ਚਾ ਹੈ ਕਿ ਗੁਰੂ-ਘਰ ਵਿਚ ਆ ਕੇ ਸੱਚੀ ਬਾਣੀ ਸੁਣ ਕੇ ਸੁਖਾਂ-ਭਰੀ ਸੰਗਤ ਦੇ ਦੀਦਾਰ ਪਾ ਕੇ ਖੁਸ਼ੀਆਂ ਮਿਲਦੀਆਂ ਹਨ, ਕੋਈ ਦੁੱਖ-ਕਲੇਸ਼ ਰਹਿ ਹੀ ਨਹੀਂ ਜਾਂਦਾ। ਇਹ ਬੜਾ ਆਸ਼ਾਵਾਦੀ ਦ੍ਰਿਸ਼ਟੀਕੋਣ ਹੈ:

*ਹਰਖ ਅਨੰਤ ਸੋਗ ਨਹੀ ਬੀਆ॥*
*ਸੋ ਘਰੁ ਗੁਰਿ ਨਾਨਕ ਕਉ ਦੀਆ॥* *(ਪੰਨਾ ੧੮੬)*

ਸ਼ੁਕਰਾਨਾ ਸਿੱਖ ਦਾ ਇਕ ਹੋਰ ਗੁਣ ਹੈ। ਉਹ ਮਾਲਕ ਨੂੰ ਸਦਾ ਸਲਾਹੁੰਦਾ ਨਹੀਂ ਥੱਕਦਾ। ਜੇ ਨਵਾਬ ਮਲੇਰਕੋਟਲਾ ਨੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸਮੇਂ ਸਰਹਿੰਦ ਹਾਅ ਦਾ ਨਾਅਰਾ ਮਾਰਿਆ ਤਾਂ ਦਲ ਖਾਲਸਾ ਦੀ ਖ਼ੂਬੀ ਇਹ ਰਹੀ ਕਿ ਕਦੀ ਉਨ੍ਹਾਂ ਕੋਟਲੇ 'ਤੇ ਚੜ੍ਹਾਈ ਨਹੀਂ ਕੀਤੀ। ਇਹ ਸਿੱਖਾਂ ਦੇ ਕੌਮੀ ਕਿਰਦਾਰ ਦੀ ਖ਼ੂਬਸੂਰਤੀ ਹੈ। ਉਹ ਚੜ੍ਹਦੀ ਕਲਾ ਦੇ ਨਾਲ ਸਭ ਦਾ ਭਲਾ ਵੀ ਮੰਗਦਾ ਹੈ। *'ਨਾ ਕੋ ਬੈਰੀ ਨਾਹੀ ਬਿਗਾਨਾ'* ਇਹ ਬਚਨ ਕੇਵਲ ਗਾਉਣ ਲਈ ਹੀ ਨਹੀਂ ਸਗੋਂ ਕਮਾਉਣ ਲਈ ਹੈ। ਇਸੇ ਕਰਕੇ ਅਨੰਦਪੁਰ ਸਾਹਿਬ ਦੇ ਭਿਆਨਕ ਜੰਗ ਵਿਚ ਭਾਈ ਘਨ੍ਹਈਆ ਜੀ ਨੇ ਆਪਣੀ ਮਸ਼ਕ ਦਾ ਜਲ, ਹਰ ਜ਼ਖਮੀ ਦੇ ਬੁੱਲ੍ਹਾਂ ਨੂੰ ਛੁਹਾਇਆ- ਚਾਹੇ ਉਹ ਦੁਸ਼ਮਣ ਸੀ, ਚਾਹੇ ਸਿੱਖ ਭਾਈ। ਕੀਰਤਪੁਰ ਸਾਹਿਬ ਇਕ ਨਿਹੰਗ ਸਿੰਘ, ਸੰਗਤ ਦੇ ਲੰਘਣ ਲਈ ਇਧਰੋਂ-ਉੱਧਰੋਂ ਮਿੱਟੀ ਪੱਧਰੀ ਕਰ ਕੇ ਕਿਤੇ ਕੱਚਾ ਰਸਤਾ ਤਿਆਰ ਕਰ ਰਿਹਾ ਸੀ, ਉੱਥੇ ਇਕ ਅੰਗਰੇਜ਼ ਅਫਸਰ ਆ ਗਿਆ। ਉਸ ਨੇ ਆਉਂਦਿਆਂ ਹੀ ਸਵਾਲ ਕੀਤਾ.... 'ਸਿੰਘ ਜੀ! ਇਸ ਕੰਮ 'ਤੇ ਤੁਹਾਨੂੰ ਕਿਸ ਲਾਇਆ ਹੈ ਤੇ ਕਿੰਨੀ ਮਜੂਰੀ ਮਿਲੇਗੀ?' ਨਿਹੰਗ ਸਿੰਘ ਸੁਣ ਕੇ ਜੋਸ਼ ਵਿਚ ਆ ਗਿਆ। ਕਹਿਣ ਲੱਗਾ, 'ਖਾਲਸਾ ਖ਼ੁਦ ਬਾਦਸ਼ਾਹ ਹੈ। ਇਸ ਨੂੰ ਮਜੂਰੀ ਦੀ ਕੀ ਲੋੜ ਹੈ? ਮੈਂ ਤਾਂ ਆਉਣ ਵਾਲੀਆਂ ਸੰਗਤਾਂ ਦੇ ਲੰਘਣ ਲਈ ਇਹ ਸੇਵਾ ਕਰ ਰਿਹਾ ਹਾਂ ਤੇ ਬਸ।'

ਸੋ ਸਿੱਖ ਸੱਭਿਆਚਾਰ ਨੇ ਸਦਾ-ਸਦਾ ਸੇਵਕ ਬਣ ਕੇ ਸੇਵਾ-ਟਹਿਲ ਕਰ ਕੇ ਅਨੰਦ-ਖੇੜੇ ਵਿਚ ਰਹਿਣ ਦੀ ਜੀਵਨ-ਜਾਚ ਸਿਖਾਈ ਹੈ ਜਿਸ ਕਰਕੇ ਮਨ ਕਦੀ ਢਹਿੰਦੀ ਕਲਾ ਵੱਲ ਜਾਂਦਾ ਹੀ ਨਹੀਂ। ਫਿਰ ਇਹ ਅਵਸਥਾ ਆਪਣੇ ਆਪ ਨਹੀਂ ਆ ਜਾਂਦੀ। ਇਸ ਲਈ ਇਕ ਖਾਸ

ਕਿਸਮ ਦੇ ਅਭਿਆਸ ਵਿੱਚੋਂ ਲੰਘਣਾ ਪੈਂਦਾ ਹੈ। ਗੁਰਸਿੱਖ ਆਪਣਾ ਦਿਨ ਇਸ਼ਨਾਨ ਤੇ ਰੱਬੀ ਧਿਆਨ ਨਾਲ ਅਰੰਭ ਕਰਦਾ ਹੈ ਤਾਂ ਉਹ *'ਜੀਅਹੁ ਨਿਰਮਲ ਬਾਹਰਹੁ ਨਿਰਮਲ'* ਹੁੰਦਾ ਹੋਇਆ ਪੂਰੀ ਤਰ੍ਹਾਂ ਤਿਆਰ-ਬਰ-ਤਿਆਰ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਸਿੱਖ ਸ੍ਰਿਸ਼ਟਾਚਾਰ ਦੀ ਸੰਖੇਪ ਝਾਕੀ ਇਸ ਤਰ੍ਹਾਂ ਪੇਸ਼ ਕੀਤੀ ਹੈ—

*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ ਰਾਤੀ ਉਠਿ ਬਹੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਹੋਇ ਇਕ ਮਨਿ ਗੁਰ ਜਾਪੁ ਜਪੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਸਾਧ ਸੰਗਤਿ ਚਲਿ ਜਾਇ ਜੁੜੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਮਨਿ ਮੇਲੀ ਕਰਿ ਮੇਲਿ ਮਿਲੰਦੇ।*
*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ।*
*ਗੁਰ ਸੇਵਾ ਫਲੁ ਸੁਫਲ ਫਲੰਦੇ॥* *(ਵਾਰ ੧੨:੨)*

ਇਸੇ ਤਰ੍ਹਾਂ ਇਹ ਵੀ ਦੱਸਿਆ ਹੈ ਕਿ ਇਹ ਗੱਲਾਂ ਨਹੀਂ ਕਰਨੀਆਂ; ਇਸ ਨਾਲ ਸੱਭਿਆਚਾਰ ਦੀ ਥਾਂ ਦੁਰਾਚਾਰ ਜ਼ੋਰ ਫੜਦਾ ਹੈ—

*ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ।*
*ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ।*
*ਹਉ ਤਿਸੁ ਘੋਲਿ ਘੁਮਾਇਆ ਪਰ ਦਰਬੈ ਨੂੰ ਹਥੁ ਨ ਲਾਵੈ॥*
*ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ।*
*ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।*
*ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ।*
*ਗੁਰਮੁਖਿ ਸੋਈ ਸਹਜਿ ਸਮਾਵੈ॥* *(ਵਾਰ ੧੨:੪)*

ਸਿੱਖ ਦਾ ਜੋ ਬਾਹਰਲਾ ਸਰੂਪ ਹੈ, ਉਹ ਵੀ ਵਿਲੱਖਣ ਹੋਣ ਕਰਕੇ ਹਰੇਕ ਲਈ ਆਕਰਸ਼ਣ ਦਾ ਕਾਰਨ ਹੈ। ਖਾਸ ਕਰਕੇ ਸਿੱਖ ਦੀ ਦਸਤਾਰ ਦੀ ਆਪਣੀ ਵੱਖਰੀ ਲਿਸ਼ਕਾਰ ਹੈ।

## ਦਸਤਾਰ ਸੱਭਿਆਚਾਰ

ਆਮ ਤੌਰ 'ਤੇ ਇਹ ਠੀਕ ਹੀ ਹੈ ਕਿ ਬਾਹਰ ਦਾ ਦਰਸ਼ਨ-ਦੀਦਾਰ, ਅੰਤਰੀਵ ਸੱਭਿਆਚਾਰ ਦਾ ਪ੍ਰਦਰਸ਼ਨ ਕਰਦਾ ਹੈ। ਫ਼ਾਰਸੀਦਾਨਾਂ ਇਹ ਤੱਤ ਕੱਢਿਆ ਸੀ ਕਿ ਕਿਸੇ ਦੇ ਕਿਰਦਾਰ ਨੂੰ ਜਾਣਨ ਲਈ ਉਸ ਦੀ ਗੁਫ਼ਤਾਰ, ਦਸਤਾਰ ਤੇ ਰਫਤਾਰ ਆਪਣੇ ਆਪ ਉਸ ਦਾ ਪਰਿਚਯ ਕਰਾ ਦਿੰਦੀ ਹੈ। ਸਿੱਖ ਪੰਥ ਕੇਸਾਧਾਰੀ ਹੈ, ਦਸਤਾਰਧਾਰੀ ਹੈ। ਇਸੇ ਦੂਹਰੇ ਗੁਣ ਨੂੰ ਗੁਰਬਾਣੀ ਵਿਚ *'ਸਾਬਤ ਸੂਰਤਿ ਦਸਤਾਰ ਸਿਰਾ'* ਕਹਿ ਕੇ ਵਿਸ਼ੇਸ਼ ਸਥਾਨ ਦਿੱਤਾ ਗਿਆ ਹੈ ਜਦੋਂ ਕਿ ਹੋਰ ਬਾਹਰੀ ਚਿੰਨ੍ਹਾਂ ਦੀ ਚਰਚਾ ਕਰਨ ਦੀ ਲੋੜ ਨਹੀਂ ਸਮਝੀ। ਇਹ ਤਾਂ ਹਕੀਕਤ ਹੀ ਹੈ ਕਿ ਇਹ ਕੰਚਨ-ਕਾਇਆ ਦਾ ਕੋਟਗੜ੍ਹ ਜੋ ਹੈ, ਇਸ ਦਾ ਸਿੰਘ ਦੁਆਰ ਸੀਸ ਹੈ। ਇਸ ਦੇ ਅੰਦਰ ਸੋਚਣ, ਮਹਿਸੂਸ ਕਰਨ, ਗਿਆਨ-ਸੰਗ੍ਰਹਿਣ, ਦੇਖਣ, ਸੁੰਘਣ, ਛੂਹਣ, ਚੱਖਣ ਆਦਿ ਦੇ ਕਈ ਪ੍ਰਕਾਰ ਦੇ ਸੂਖਮ ਤੱਤ ਹਨ, ਜਿਨ੍ਹਾਂ ਦੀ ਸੁਰੱਖਿਆ ਲਈ ਕੁਦਰਤ ਨੇ ਇਨ੍ਹਾਂ ਦੁਆਲੇ ਹਜ਼ਾਰਾਂ ਕੇਸਾਂ ਦਾ ਜਾਲ ਤਣਿਆ ਹੋਇਆ ਹੈ ਤਾਂ ਕਿ ਇਹ ਗਰਮੀ-ਸਰਦੀ ਤੇ ਹੋਰ ਹਰ ਕਿਸਮ ਦੀ ਛੋਟੀ-ਵੱਡੀ

ਸੱਟ-ਫੇਟ ਤੋਂ ਬਚਿਆ ਰਹੇ।

ਇਹ ਤਾਂ ਕੁਦਰਤ ਦਾ ਪ੍ਰਬੰਧ ਹੈ। ਫਿਰ ਮਨੁੱਖੀ ਸੱਭਿਅਤਾ ਦੇ ਵਿਕਾਸ ਨੇ ਇਹ ਅਨੁਭਵ ਕੀਤਾ ਕਿ ਇਸ ਅਮੋਲਕ ਸੀਸ ਨੂੰ ਦਸਤਾਰ ਜਾਂ ਪਗੜੀ ਦੁਆਰਾ ਵੀ ਵੱਧ ਤੋਂ ਵੱਧ ਸੰਭਾਲਿਆ ਜਾਵੇ। ਸੋ ਸਿਰ ਉੱਤੇ ਲਪੇਟੇ ਜਾਣ ਵਾਲੇ ਇਸ ਬਸਤਰ ਲਈ ਪੱਗ, ਪਗੜੀ, ਸਾਫਾ, ਚੀਰਾ, ਦਸਤਾਰ, ਦੁਲਬੰਦ, ਇਮਾਮਾ ਤੇ ਉਸ਼ਣੀਕ ਆਦਿ ਅਨੇਕਾਂ ਪਦ ਵਰਤੇ ਜਾਂਦੇ ਰਹੇ ਹਨ। 'ਉਸ਼ਣੀਕ' ਸੰਸਕ੍ਰਿਤ ਸ਼ਬਦ ਹੈ। 'ਚੀਰਾ' ਸੰਸਕ੍ਰਿਤ ਅਤੇ ਫ਼ਾਰਸੀ ਦੋਹਾਂ ਵਿਚ ਵਰਤੀਂਦਾ ਹੈ। 'ਸਾਫਾ' ਅਰਬੀ ਪਦ ਹੈ ਜੋ ਸ਼ੁੱਧਤਾ ਅਤੇ ਸਫਾਈ ਦਾ ਵਾਚਕ ਹੈ। ਅਰਬੀ ਵਿਚ ਪਗੜੀ ਲਈ 'ਇਮਾਮਾ' ਸੰਕੇਤ ਵੀ ਇਸਤੇਮਾਲ ਹੁੰਦਾ ਹੈ ਕਿਉਂਕਿ ਜੋ ਮਜ਼੍ਹਬੀ ਪਰੋਹਤ ਨਿਮਾਜ਼ ਆਦਿ ਰਹੁਰੀਤੀ ਦੀ ਅਗਵਾਈ ਕਰਦਾ ਹੈ, ਉਸ ਨੂੰ 'ਇਮਾਮ' ਕਹਿੰਦੇ ਹਨ ਤੇ ਉਹ ਆਮ ਤੌਰ 'ਤੇ ਦਸਤਾਰਧਾਰੀ ਹੁੰਦਾ ਹੈ, ਇਸ ਕਰਕੇ ਪਗੜੀ ਦਾ ਨਾਮ ਇਮਾਮਾ ਪੈ ਗਿਆ। ਅਰਬੀ ਵਿਚ ਦੁਲਬੰਦ ਵੀ ਕਹਿੰਦੇ ਹਨ, ਇਸ ਤਰ੍ਹਾਂ ਫਰਾਂਸੀਸੀ ਤੁਰਬੰਦ ਤੇ ਇਤਾਲਵੀ 'ਤੁਰਬਾਂਤੇ' ਤੇ ਅੰਗਰੇਜ਼ੀ 'ਟਰਬਨ' ਪਦ ਬਣਿਆ ਜਾਪਦਾ ਹੈ।

'ਦਸਤਾਰ' ਫ਼ਾਰਸੀ ਲਫਜ਼ ਹੈ, ਜਿਸ ਦਾ ਭਾਵ ਹੈ ਹੱਥਾਂ ਨਾਲ ਬਣਾ-ਸਵਾਰ ਕੇ ਬੰਨ੍ਹਿਆ ਬਸਤਰ। ਜਿਸ ਆਦਮੀ ਨੇ ਅਰਬੀ ਤਾਲੀਮ ਦੀ ਯੋਗਤਾ ਪਾ ਲਈ ਹੋਵੇ ਤੇ ਚਿੰਨ੍ਹ ਵਜੋਂ ਦਸਤਾਰ ਬੰਨ੍ਹਾ ਲਈ ਹੋਵੇ, ਉਸ ਨੂੰ ਦਸਤਾਰਬੰਦ ਕਿਹਾ ਜਾਂਦਾ ਹੈ। ਸੋ ਦਸਤਾਰਬੰਦੀ ਇਕ ਤਰ੍ਹਾਂ ਸੰਪੂਰਨਤਾ ਦਾ ਲੱਛਣ ਹੈ। ਦਸਤਾਰਚਾ ਨਿੱਕੀ ਪੱਗ ਨੂੰ ਕਹਿੰਦੇ ਹਨ, ਜਿਸ ਨੂੰ ਖਾਲਸਾਈ ਬੋਲਿਆਂ ਵਿਚ 'ਕੇਸਕੀ' ਕਿਹਾ ਗਿਆ ਹੈ।

ਸੋ ਪਗੜੀ ਦੀ ਪ੍ਰਭੁਤਾ ਬਹੁਤ ਮਹਾਨ ਤੇ ਪੁਰਾਤਨ ਹੈ। ਪੰਜਾਬੀ ਮੁਹਾਵਰਾ ਤਾਂ ਪੱਗ-ਦਾਹੜੀ ਦੀ ਸ਼ਰਮ ਦਾ ਸਦਾ ਵਾਸਤਾ ਪਾਉਂਦਾ ਆਇਆ ਹੈ। ਬੰਬਈ ਅਜਾਇਬ ਘਰ ਵਿਚ ਪਈਆਂ ਦੇਵ ਮੂਰਤੀਆਂ ਤੇ ਕਈ ਰਾਜੇ-ਰਾਣੀਆਂ ਦੇ ਬੁੱਤ ਦੱਸਦੇ ਹਨ ਕਿ ਉਹ ਸਿਰਾਂ 'ਤੇ ਦਸਤਾਰ ਸਜਾਉਂਦੇ ਸਨ। ਬ੍ਰਿਟਿਸ਼ ਮਿਊਜ਼ੀਅਮ ਲੰਡਨ ਵਿਚ ਮਿਸਰੀ ਸੱਭਿਅਤਾ ਤੇ ਬੈਬੋਲਿਨੀਆਂ ਸੱਭਿਅਤਾ ਦੇ ਕਈ ਪ੍ਰਮੁੱਖ ਬੁੱਤ ਪਏ ਦੇਖੇ ਹਨ। ਉਹ ਸਾਰੇ ਹੀ ਦਸਤਾਰਧਾਰੀ ਹਨ। ਪਾਰਸੀਆਂ ਦੇ ਮਹਾਂਪੁਰਸ਼ ਜਰਦੁਸ਼ਤਰਾਸਟਰ ਦਾ ਪ੍ਰਾਚੀਨ ਚਿੱਤਰ ਦਸਤਾਰ ਵਾਲਾ ਹੈ ਤੇ ਮੁਸਲਮਾਨ ਸੂਫ਼ੀ ਸਾਰੇ ਹੀ ਪਗੜੀ ਬੰਨ੍ਹ ਕੇ ਰੱਖਦੇ ਸਨ। ਈਰਾਨੀ ਤੇ ਅਰਬੀ ਲਿਬਾਸ ਵਿਚ ਦਸਤਾਰ ਨੂੰ ਵਿਸ਼ੇਸ਼ ਆਦਰ ਪ੍ਰਾਪਤ ਹੈ। ਮਾਲੂਮ ਇਹ ਹੁੰਦਾ ਹੈ ਕਿ ਪਗੜੀ ਸਿਰ ਦਾ ਪੁਰਾਣਾ ਪਹਿਰਾਵਾ ਹੈ, ਜੋ ਜਿੱਥੇ ਸਿਰ ਨੂੰ ਗਰਮੀ-ਸਰਦੀ ਤੋਂ ਬਚਾਉਂਦਾ ਆਇਆ ਹੈ, ਉਥੇ ਆਦਮੀ ਦੀ ਸ਼ਾਨੋ-ਸ਼ੌਕਤ ਨੂੰ ਵੀ ਦਰਸਾਉਂਦਾ ਆਇਆ ਹੈ।

ਜਦੋਂ ਤੁਰਕ ਸੁਲਤਾਨਾਂ ਨੇ ਦਿੱਲੀ ਉੱਤੇ ਕਬਜ਼ਾ ਕਰ ਲਿਆ ਤਾਂ ਇਹ ਲੋਕ ਬਰਦਾਸ਼ਤ ਨਾ ਕਰ ਸਕੇ ਕਿ ਗ਼ੁਲਾਮ ਹਿੰਦੁਸਤਾਨੀ ਵੀ ਸਿਰ 'ਤੇ ਦਸਤਾਰ ਪਹਿਨੀ ਰੱਖਣ। ਇਸ ਲਈ ਉਨ੍ਹਾਂ ਇਹ ਰੀਤ ਤੋਰੀ ਕਿ ਜਿਨ੍ਹਾਂ ਬੰਦਿਆਂ ਨੂੰ ਗ਼ੁਲਾਮ ਬਣਾ ਕੇ ਪਾਸ ਰੱਖਿਆ ਜਾਵੇ, ਉਨ੍ਹਾਂ ਨੂੰ ਪਗੜੀ ਉਤਾਰ ਕੇ ਨਿੱਕੀ ਜਿਹੀ ਟੋਪੀ ਪੁਆ ਦਿੱਤੀ ਜਾਵੇ। ਇਸ ਤਰ੍ਹਾਂ ਹੌਲੀ-ਹੌਲੀ ਹਿੰਦ ਵਾਸੀਆਂ ਦੀ ਪੱਗ ਲਾਹੀ ਗਈ ਤੇ ਇਸ ਦੀ ਥਾਂ ਉਨ੍ਹਾਂ ਨੂੰ ਟੋਪੀ ਪਾ ਕੇ ਸਦਾ ਲਈ ਗ਼ੁਲਾਮ ਬਣਾ ਦਿੱਤਾ ਗਿਆ। ਸੋ ਪੱਗ ਕੇਵਲ ਸਿਰ ਦਾ ਲਿਬਾਸ ਮਾਤਰ ਹੀ ਨਹੀਂ ਸਗੋਂ ਇਸ ਤਰ੍ਹਾਂ ਆਦਰ-ਸਤਿਕਾਰ ਦਾ ਵੀ ਮੰਨਿਆ-ਪ੍ਰਮੰਨਿਆ ਪ੍ਰਤੀਕ ਹੈ। ਮੁਗ਼ਲ ਜ਼ਮਾਨੇ ਵਿਚ ਕਿਸੇ ਅਮੀਰ-ਵਜ਼ੀਰ

ਦਾ ਸਤਿਕਾਰ ਕਰਨ ਲਈ ਉਸ ਨੂੰ ਸ਼ਾਹੀ ਦਰਬਾਰ ਵੱਲੋਂ ਜੋੜਾ-ਜਾਮਾ ਦਿੱਤਾ ਜਾਂਦਾ ਸੀ ਤੇ ਦਸਤਾਰ ਵੀ ਬੰਨ੍ਹਾਈ ਜਾਂਦੀ ਸੀ। ਇਸੇ ਨੂੰ ਸਿਰੋਪਾਉ ਕਹਿੰਦੇ ਹਨ। ਕਿਸੇ ਘਰ ਦੇ ਬਜ਼ੁਰਗ ਦੀ ਮੌਤ ਬਾਅਦ ਜਦ ਅਗਲੇ ਬੰਸ-ਅਧਿਕਾਰੀ ਨੂੰ ਜ਼ਿੰਮੇਵਾਰੀ ਸੌਂਪੀ ਜਾਂਦੀ ਤਾਂ ਸਾਰੇ ਸਮਾਜ ਦੀ ਮੌਜੂਦਗੀ ਵਿਚ ਉਸ ਨੂੰ ਪੱਗ ਬੰਨ੍ਹਾਈ ਜਾਂਦੀ ਸੀ। ਹੁਣ ਵੀ ਜੇ ਕੋਈ ਆਦਰਯੋਗ ਮਹਿਮਾਨ ਘਰ ਆਉਂਦਾ ਜਾਂ ਕਿਸੇ ਸਮਾਗਮ ਦੀ ਰੌਣਕ ਵਧਾਉਂਦਾ ਹੈ ਤਾਂ ਸਨਮਾਨ ਵਜੋਂ ਪਗੜੀ ਹੀ ਦਿੱਤੀ ਜਾਂਦੀ ਹੈ। ਸਤਿਗੁਰਾਂ ਬਾਣੀ ਵਿਚ ਅਨੇਕ ਥਾਈਂ ਇਹ ਪ੍ਰਤੀਕ ਵਰਤਿਆ ਹੈ ਕਿ ਅਕਾਲ ਪੁਰਖ ਨੇ ਆਪਣਿਆਂ ਸੇਵਕ-ਜਨਾਂ ਨੂੰ ਸਿਰੋਪਾਉ ਬਖ਼ਸ਼ ਕੇ ਦਰ ਪ੍ਰਵਾਨ ਕਰ ਲਿਆ ਹੈ:

*ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ॥* (ਪੰਨਾ ੬੩੧)

ਇਸ ਲੰਮੀ ਚਰਚਾ ਦਾ ਭਾਵ ਇਹ ਹੈ ਕਿ ਦਸਤਾਰ ਕੇਵਲ ਆਮ ਪਹਿਰਾਵਾ ਮਾਤਰ ਨਹੀਂ, ਸਗੋਂ ਭਾਰਤੀ ਸੱਭਿਆਚਾਰ ਦਾ ਇਹ ਵਿਸ਼ੇਸ਼ ਚਿੰਨ੍ਹ ਹੈ, ਜਿਸ ਨੂੰ ਗੁਰੂ ਸਾਹਿਬਾਨ ਨੇ ਸਿੱਖਾਂ ਦੇ ਸੀਸ ਉੱਤੇ ਮੁੜ ਸਜਾ ਕੇ ਇਸ ਗੁਆਚੇ ਗੌਰਵ ਨੂੰ ਸਥਾਪਤ ਕੀਤਾ। ਸੋ ਸੀਸ ਦਾ ਰਿਸ਼ਤਾ ਕੇਸਾਂ ਨਾਲ ਹੈ ਤੇ ਕੇਸਾਂ ਦਾ ਦਸਤਾਰ ਨਾਲ। ਇਹ ਦੋਵੇਂ ਸਿੱਖ ਸੱਭਿਆਚਾਰ ਦੇ ਚੋਟੀ ਦੇ ਚੋਬਦਾਰ ਅਤੇ ਸਨਮਾਨਿਤ ਸ਼ਾਹਕਾਰ ਹਨ। ਸੋ ਇਹ ਦਸਤਾਰ ਖਾਲਸੇ ਦਾ ਖਾਸ ਪਛਾਣ-ਚਿੰਨ੍ਹ ਹੈ, ਜਿਸ ਦੇ ਸਦਕੇ ਕੀ ਯੂਰਪ, ਕੀ ਅਮਰੀਕਾ ਤੇ ਕੀ ਅਫਰੀਕਾ ਸਭ ਥਾਂ, ਜਿੱਥੇ ਵੀ ਗੁਰੂ ਕਾ ਖਾਲਸਾ ਮੌਜੂਦ ਹੈ, ਉੱਥੇ ਹੋਰ ਬਹੁਤੀ ਪੁੱਛ-ਪੜਤਾਲ ਦੀ ਲੋੜ ਨਹੀਂ ਪੈਂਦੀ। ਕੇਵਲ ਕੇਸਧਾਰੀ ਤੇ ਦਸਤਾਰਧਾਰੀ ਸੂਰਤ ਤੋਂ ਹੀ ਇਹ ਲੱਗਣ ਲੱਗ ਜਾਂਦਾ ਹੈ ਕਿ ਇਹ ਗੁਰੂ ਦਾ ਨਿਵਾਜਿਆ ਸਿੱਖ ਸਰਦਾਰ ਹੈ। ਸੋ ਅਸੀਂ ਕਹਿ ਸਕਦੇ ਹਾਂ ਕਿ ਇਹ ਦਸਤਾਰ, ਸਿੱਖ ਸੱਭਿਆਚਾਰ ਦਾ ਦੂਰੋਂ ਨਜ਼ਰ ਆ ਰਿਹਾ ਕੋਈ ਉੱਚਾ ਮੀਨਾਰ ਹੈ, ਜਿਸ ਦੀ ਸ਼ੋਭਾ ਆਖਣ ਵਿਚ ਨਹੀਂ ਆਉਂਦੀ। ਗੁਰਬਾਣੀ ਦੀ ਗੂੰਜ ਇਸ ਗੌਰਵ ਨੂੰ ਹੋਰ ਭਾਗ ਲਾਉਂਦੀ ਹੈ, ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਬਚਨ ਕਰਦੇ ਹਨ ਕਿ ਮੇਰਾ ਦੂਹਰਾ ਦਸਤਾਰਾ ਜਾਂ ਦੁਮਾਲਾ ਫ਼ਤਿਹ ਦਾ ਡੰਕਾ ਵਜਾ ਰਿਹਾ ਹੈ:

*ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ ਉਚ ਦੁਮਾਲੜਾ॥*
*ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥* (ਪੰਨਾ ੭੪)

# ਗੁਰੂ ਗ੍ਰੰਥ ਤੇ ਗੁਰੂ ਪੰਥ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿੱਥੇ ਵਿਅਕਤੀਵਾਦ ਦੇ ਬੰਧਨ ਤੋਂ ਛੁਟਕਾਰਾ ਦਿਵਾਉਣ ਲਈ ਸ਼ਬਦ ਜਾਂ ਬਾਣੀ ਨੂੰ 'ਗੁਰੂ' ਕਹਿ ਕੇ ਸਤਿਕਾਰਿਆ, ਉਥੇ ਨਾਲ ਹੀ ਸੰਗਤਵਾਦ ਦਾ ਸਿਧਾਂਤ ਪ੍ਰਚਾਰਿਆ। ਜੋ ਕਿ ਦਸਮੇਸ਼ ਗੁਰੂ ਜੀ ਦੇ ਸਮੇਂ ਪੰਥ ਦਾ ਰੂਪ ਧਾਰਨ ਕਰ ਗਿਆ। ਕੋਈ ਸਿਧਾਂਤ ਕਿਤਨਾ ਮਹਾਨ ਹੋਵੇ, ਜਿਤਨਾ ਚਿਰ ਉਸ ਨੂੰ ਕਮਾਉਣ ਵਾਲੇ ਸੰਗਠਿਤ ਹੋ ਕੇ ਇਕ ਸ਼ਕਤੀਸ਼ਾਲੀ ਰੂਪ ਨਹੀਂ ਧਾਰਦੇ, ਉਤਨਾ ਚਿਰ ਉੱਚ ਸਿਧਾਂਤ ਵੀ ਸੰਸਾਰਿਕ ਭਲਾਈ ਲਈ ਸਾਰਥਿਕ ਸਿੱਧ ਨਹੀਂ ਹੁੰਦੇ। ਭਾਰਤੀ ਉੱਚ ਸਿਧਾਂਤਾਂ ਦਾ ਇਹੋ ਦੁਖਾਂਤ ਰਿਹਾ ਹੈ ਕਿ ਇਸ ਝੰਡੇ ਨੂੰ ਉਠਾਉਣ ਵਾਲਾ ਦਲ ਕੋਈ ਨਹੀਂ ਸੀ, ਇਸ ਕਰਕੇ ਚੰਗੇ ਉੱਚੇ ਸਿਧਾਂਤ ਕੇਵਲ ਗ੍ਰੰਥਾਂ ਦਾ ਸ਼ਿੰਗਾਰ ਮਾਤਰ ਬਣ ਕੇ ਰਹਿ ਗਏ। ਮਹਾਤਮਾ ਬੁੱਧ ਇਸ ਘਾਟ ਨੂੰ ਪਛਾਣ ਗਏ ਸਨ, ਇਸ ਕਰਕੇ ਉਨ੍ਹਾਂ ਬੁੱਧ ਮਤ ਦੇ ਵਿਕਾਸ ਲਈ ਤ੍ਰਿਬੇਣੀ ਦਾ ਸੰਗਮ ਕੀਤਾ:-

*ਬੁਧੰ ਸ਼ਰਣੰ ਗੱਛਾਮੀ। ਧੰਮੰ ਸਰਣੰ ਗੱਛਾਮੀ। ਸੰਘੰ ਸ਼ਰਣੰ ਗੱਛਾਮੀ।*

ਸਾਮੀ ਮਜ਼ਹਬਾਂ ਵਿੱਚੋਂ ਇਸਲਾਮ ਨੇ 'ਉੱਮਤ' ਦੀ ਜਥੇਬੰਦੀ ਲਈ ਵਿਸ਼ੇਸ਼ ਉਪਰਾਲੇ ਕੀਤੇ,

ਜਿਸ ਕਰਕੇ ਵੀਰਾਨ-ਰੇਗਿਸਤਾਨ ਦਾ ਈਮਾਨ ਛੇਤੀ ਹੀ ਜਹਾਨ ਦਾ ਈਮਾਨ ਬਣ ਗਿਆ। ਗੁਰੂ ਸਾਹਿਬਾਨ ਦੇ ਸਨਮੁਖ ਇਹ ਤਜਰਬੇ ਮੌਜੂਦ ਸਨ, ਇਸ ਕਰਕੇ ਨਾ ਤਾਂ ਉਨ੍ਹਾਂ ਸੁੰਨਵਾਦੀ ਭਿੱਖੂਆਂ ਦੇ ਇਕੱਠ ਨੂੰ ਸੰਘ ਜਾਂ ਸੰਗਤ ਆਖਿਆ ਤੇ ਨਾ ਹੀ ਕੇਵਲ ਜਹਾਦ ਦੇ ਨਾਂ 'ਤੇ ਸੰਗਠਿਤ ਹੋਏ ਬੇਮੁਹਾਰ ਲੋਕਾਂ ਨੂੰ 'ਉੱਮਤ' ਕਰਾਰ ਦਿੱਤਾ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸੰਗਤ ਦਾ ਸੰਕਲਪ ਬਿਲਕੁਲ ਨਿਰਾਲਾ ਸੀ, ਉਹ ਸੀ ਅਕਾਲ ਪੁਰਖ ਦੇ ਸੱਚੇ ਨਾਮ ਕੀਰਤਨ ਵਿਚ ਮਸਤ ਜੁੜੀ ਮਜਲਸ:

*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥*
*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥* (ਪੰਨਾ ੭੨)

ਅਰਥਾਤ ਉਹੋ ਸੰਗਠਨ, ਸਤਿਸੰਗ ਹੈ, ਜਿੱਥੇ ਕੇਵਲ ਨਾਮ ਦਾ ਹੀ ਵਖਾਨ ਹੁੰਦਾ ਹੈ ਤੇ ਇਹ 'ਨਾਮ' ਉਹੋ ਇੱਕੋ-ਇੱਕ ਰੱਬੀ ਹੁਕਮ ਹੈ, ਜਿਸ ਨੂੰ ਗੁਰੂ-ਜੋਤਿ ਕਿਹਾ ਗਿਆ ਹੈ। ਸਪਸ਼ਟ ਹੈ ਕਿ ਕੁਝ ਆਦਮੀਆਂ ਦਾ ਜੋੜ-ਮੇਲ ਸਤਿਸੰਗ ਨਹੀਂ ਬਲਕਿ ਗੁਰੂ-ਜੋਤਿ ਦੀ ਮੌਜੂਦਗੀ ਹੀ ਇਸ ਨੂੰ 'ਸਤਿਸੰਗ' ਦਾ ਰੂਪ ਦਿੰਦੀ ਹੈ:

*ਸਤਿਗੁਰ ਬਾਝਹੁ ਸੰਗਤਿ ਨ ਹੋਈ॥*
*ਬਿਨੁ ਸਬਦੇ ਪਾਰੁ ਨ ਪਾਏ ਕੋਈ॥* (ਪੰਨਾ ੧੦੬੮)

ਭਾਈ ਗੁਰਦਾਸ ਜੀ ਨੇ ਪੰਜ ਸ੍ਵੱਛ ਆਤਮਾਵਾਂ ਦੇ ਸੰਮੇਲਨ ਨੂੰ ਪਰਮੇਸ਼ਰ ਤੁਲ ਕਿਹਾ ਹੈ-

*ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ।* (ਵਾਰ ੧੩:੧੯)

ਸਿੱਖ ਇਤਿਹਾਸ ਵਿਚ ਇਹ ਸੰਕੇਤ ਇੱਕ ਤੋਂ ਵੱਧ ਵਾਰ ਆਇਆ ਹੈ। ਜਦੋਂ ਸਤਿਗੁਰਾਂ ਇਹ ਫ਼ਰਮਾਇਆ-

*'ਗੁਰੂ ਵੀਹ ਵਿਸਵੇ, ਸੰਗਤ ਇੱਕੀ ਵਿਸਵੇ'*

ਤਾਂ ਜ਼ਾਹਿਰ ਹੈ ਕਿ ਗੁਰੂ ਸਾਹਿਬ ਚੇਤੰਨ ਹੋ ਕੇ ਸਤਿਸੰਗ ਦਾ ਗੌਰਵ ਸਥਾਪਨ ਕਰ ਰਹੇ ਸਨ, ਪਰ ਇਹ ਗੱਲ ਧਿਆਨ-ਗੋਚਰੇ ਕਰਨ ਵਾਲੀ ਹੈ ਇਹ ਸੰਗਤ ਜਾਂ ਪੰਥ, ਜਿਸ ਆਲੀਸ਼ਾਨ ਪੱਕੀ ਇਮਾਰਤ ਦਾ ਨਾਮ ਹੈ, ਉਸ ਦੀ ਹਰ ਇਕਾਈ ਗੁਰਸਿੱਖ ਹੈ। ਜਿਵੇਂ ਪੱਕੀਆਂ ਇੱਟਾਂ ਲੱਗ ਕੇ ਹੀ ਪੱਕੀ ਇਮਾਰਤ ਬਣਦੀ ਹੈ, ਕੱਚੀਆਂ ਨਾਲ ਨਹੀਂ ਤਿਵੇਂ ਸੰਗਤ ਜਾਂ ਪੰਥ ਦੇ ਸਰੂਪ ਦੀ ਸਾਜਨਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੱਸੀ ਜੀਵਨ-ਜਾਚ ਅਨੁਸਾਰ ਚੱਲਣ ਵਾਲੇ ਸਿੱਖ ਹੀ ਸਿਰਜਦੇ ਹਨ। ਇਸ ਕਰਕੇ ਚੰਗੇ ਗੁਰਸਿੱਖ, ਗੁਰਮੁਖ, ਸੰਤ, ਸਾਧੂ, ਬ੍ਰਹਮ-ਗਿਆਨੀ ਦੇ ਜੋ ਲੱਛਣ ਦਿੱਤੇ ਗਏ ਹਨ, ਉਨ੍ਹਾਂ ਦੀ ਕਮਾਈ ਹੀ ਪੰਥਕ ਹਸਤੀ ਦੀ ਅਸਲ ਆਤਮਾ ਹੈ। ਇਹ ਉੱਚ ਜੀਵਨ ਵਾਲੇ ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ ਚਾਹੁਣ ਵਾਲੇ ਮਹਾਂਪੁਰਸ਼, ਪਰਮ-ਸੱਤਾ ਨਾਲ ਅਭੇਦ ਹੁੰਦੇ ਹਨ, ਇਸ ਕਰਕੇ ਇਨ੍ਹਾਂ ਨੂੰ ਵੱਖ ਨਹੀਂ ਕਿਹਾ ਜਾ ਸਕਦਾ:

*- ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥* (ਪੰਨਾ ੩੯੭)
*- ਸੋਈ ਸੰਤੁ ਜਿ ਭਾਵੈ ਰਾਮ॥ ਸੰਤ ਗੋਬਿੰਦ ਕੈ ਏਕੈ ਕਾਮ॥* (ਪੰਨਾ ੮੬੭)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੀਵਨ-ਜੁਗਤੀ ਦੀ ਪਛਾਣ ਵਾਲੇ ਪੂਰਨ ਪੁਰਖ ਦੀ ਇਹ ਤਾਰੀਫ਼ ਕੀਤੀ ਗਈ ਹੈ:

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*

*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥ (ਪੰਨਾ ੬੩੩)*

ਦਸਮ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਖਾਲਸਾ' ਦੇ ਲੱਛਣ ਇਹ ਕੀਤੇ ਹਨ:

*ਜਾਗਤ ਜੋਤ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ, ਗੋਰ ਮੜੀ ਮਟ ਭੂਲਿ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸ ਤਾਂਹਿ ਨਖਾਲਸ ਜਾਨੈ॥*

ਸੋ ਹਰ ਗੁਰਸਿੱਖ ਜਾਂ ਤਿਆਰ-ਬਰ-ਤਿਆਰ ਖਾਲਸਾ, ਪੰਥਕ ਹਸਤੀ ਦਾ ਅੰਗ ਹੈ, ਅਜਿਹੇ ਘਾਲ-ਕਮਾਈ ਵਾਲੇ ਨੇਕ-ਪੁਰਸ਼ਾਂ ਦਾ ਸੰਗਠਨ ਹੀ 'ਪੰਥ' ਕਹਾਉਂਦਾ ਹੈ। ਇਸ ਲੜੀ ਵਿਚ ਉਹੋ ਮਾਣਕ ਮੋਤੀ ਆਉਂਦੇ ਹਨ—

"ਜਿਨ੍ਹਾਂ ਨਾਮ ਜਪਿਆ, ਵੰਡ ਕੇ ਛਕਿਆ, ਦੇਖ ਕੇ ਅਣਡਿੱਠ ਕੀਤਾ, ਦੇਗ ਚਲਾਈ, ਤੇਗ ਵਾਹੀ, ਧਰਮ ਦੀ ਖ਼ਾਤਰ ਸੀਸ ਦਿੱਤੇ...."

ਇਹ ਕੁਰਬਾਨੀ ਵਾਲੇ ਪਰਉਪਕਾਰੀ, ਬ੍ਰਹਮ-ਗਿਆਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਸੇ ਪੂਰਨ ਪੁਰਖ ਜਾਂ ਮਰਦ-ਏ-ਕਾਮਲ ਦਾ ਜੀਊਂਦਾ ਜਾਗਦਾ ਰੂਪ ਹਨ, ਇਸ ਕਰਕੇ ਇਥੇ ਆ ਕੇ ਗੁਰੂ ਗ੍ਰੰਥ-ਪੰਥ ਅਭੇਦ ਹੋ ਜਾਂਦੇ ਹਨ।

ਮਨੋਵਿਗਿਆਨਕ ਦ੍ਰਿਸ਼ਟੀਕੋਣ ਤੋਂ ਵੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਮਨੁੱਖੀ ਹਸਤੀ, ਆਪਾ ਮਾਤਰ ਨਹੀਂ, ਇਸ ਵਿਚ ਸਮਾਜਿਕਤਾ ਦਾ ਤੱਤ ਵਧੇਰੇ ਬਲਵਾਨ ਹੈ। ਮਨੁੱਖ ਸਮੂਹ ਵਿਚ ਵਿਚਰ ਕੇ ਰਾਜ਼ੀ ਹੈ ਤੇ ਆਪਣੇ ਸਾਥ ਦੀ ਰੀਸ ਅਚੇਤ ਹੀ ਕਰਦਾ ਰਹਿੰਦਾ ਹੈ। ਇਹ ਪ੍ਰਵਿਰਤੀ ਸਤਿਸੰਗ ਤੋਂ ਪੁਸ਼ਟੀ ਪ੍ਰਾਪਤ ਕਰ ਕੇ ਮਨੁੱਖੀ ਆਤਮਾ ਨੂੰ ਨੇਕੀ ਪਾਸੇ ਚੱਲਣ ਲਈ ਪ੍ਰੇਰਿਤ ਕਰਦੀ ਹੈ।

ਇਸੇ ਅਵਸਥਾ ਨੂੰ ਮੁੱਖ ਰੱਖ ਕੇ ਗੁਰੂ ਸਾਹਿਬਾਨ ਨੇ ਸੰਨਿਆਸੀ, ਜੋਗੀ, ਤਿਆਗੀ, ਵੈਰਾਗੀ ਆਦਿ ਦੀਆਂ ਅਪਸਾਰਵਾਦੀ ਰੁਚੀਆਂ ਨੂੰ ਰੱਦ ਕਰਕੇ ਨਾਮ ਸਿਮਰਨ ਦੇ ਨਾਲ ਬੰਦਗੀ ਦਾ ਜ਼ਰੂਰੀ ਅੰਗ ਬਣਾਇਆ ਤਾਂ ਕਿ ਸਮੂਹਿਕ ਵਿਕਾਸ ਭਲੀ-ਭਾਂਤ ਹੋ ਸਕੇ। ਇਸ ਪ੍ਰਯੋਜਨ ਲਈ ਸਤਿਸੰਗ ਇਕ ਵਧੀਆ ਮਾਧਿਅਮ ਸੀ ਜਿਸ ਨੂੰ ਗੁਰੂ ਸਾਹਿਬਾਨ ਨੇ ਦੋ ਸੌ ਵਰ੍ਹਾ ਲਾ ਕੇ ਵਿਕਸਿਤ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਖਰੀ ਗੁਰੂ ਸਨ, ਜਿਨ੍ਹਾਂ ਅੰਤਮ ਛੋਹਾਂ ਦੇ ਕੇ ਇਸ ਸੰਗਤ ਨੂੰ 'ਖਾਲਸਾ ਪੰਥ' ਦੇ ਰੂਪ ਵਿਚ ਢਾਲਿਆ। ਇਹ ਇਕ ਤਰ੍ਹਾਂ ਜੋਤਿ-ਜੁਗਤਿ ਦਾ ਆਖਰੀ ਸਿੱਟਾ ਸੀ। ਸੋ ਇਹ 'ਪੰਥ' ਕੋਈ ਸਿੱਖ ਸ਼ਰਧਾਲੂਆਂ ਦਾ ਜਥਾ, ਸੰਪ੍ਰਦਾਇ ਦਾ ਕੋਈ ਫ਼ਿਰਕਾ ਮਾਤਰ ਨਹੀਂ, ਬਲਕਿ ਇਹ ਦਸ ਗੁਰੂ ਸਾਹਿਬਾਨ ਦਾ ਜੀਵਨ-ਆਦਰਸ਼ ਸੀ। ਇਸੇ ਜੀਵਨ-ਆਦਰਸ਼ ਦੀ ਸਫ਼ਲਤਾ ਲਈ ਗੁਰੂ ਜੀ ਅਕਾਲ ਪੁਰਖ ਤੋਂ ਵਰਦਾਨ ਚਾਹੁੰਦੇ ਸਨ :

*ਠਾਂਢਿ ਭਯੋ ਮੈ ਜੋਰਿ ਕਰਿ, ਬਚਨ ਕਹਾ ਸਿਰ ਨਜਾਇ॥*
*ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥*

ਸਰਬ ਲੋਹ ਗ੍ਰੰਥ ਵਿਚ ਖਾਲਸੇ ਨੂੰ ਅਕਾਲ ਪੁਰਖ ਦੀ ਮੌਜ ਤੇ ਫੌਜ ਕਿਹਾ ਹੈ:

*ਖਾਲਸਾ ਅਕਾਲ ਪੁਰਖ ਕੀ ਫੌਜ।*
*ਪ੍ਰਗਟਯੋ ਖਾਲਸਾ ਪ੍ਰਮਾਤਮ ਕੀ ਮੌਜ।*

ਜਦੋਂ ਬਾਣੀ ਰਾਹੀਂ ਤਿਆਰ ਕੀਤੇ ਅੰਮ੍ਰਿਤ ਦੁਆਰਾ ਸੰਗਤ ਨੂੰ ਸੰਸਕਾਰਿਆ- ਸਵਾਰਿਆ ਗਿਆ ਤਾਂ ਇਹ ਖਾਲਸਾ ਪੰਥ ਸਾਜਿਆ। ਇਸ ਖਾਲਸਾ ਸਰੂਪ ਨੂੰ ਤੱਕ ਕੇ ਗੁਰਦੇਵ ਦੀ ਆਤਮਾ ਅਤਿਅੰਤ ਪ੍ਰਸੰਨ ਹੋਈ ਤੇ ਇਉਂ ਗੁਣਗੁਣਾਈ :

*ਖਾਲਸਾ ਮੇਰੋ ਰੂਪ ਹੈ ਖਾਸ।*
*ਖਾਲਸੇ ਮਹਿੰ ਹਉ ਕਰਉ ਨਿਵਾਸ।...*
*ਖਾਲਸਾ ਮੇਰੋ ਸਤਿਗੁਰ ਪੂਰਾ।*
*ਖਾਲਸਾ ਮੇਰੋ ਸਜਨ ਸੂਰਾ।* *(ਸਰਬ ਲੋਹ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਗੁਰੂ-ਜੋਤਿ ਨੂੰ ਪੰਥ ਵਿਚ ਹਲੂਲ ਹੋਈ ਮੰਨ ਕੇ ਉਸ ਤੋਂ ਆਪ ਅੰਮ੍ਰਿਤਪਾਨ ਕੀਤਾ ਤੇ ਗੁਰੂ ਹੁੰਦਿਆਂ ਵੀ ਉਸ ਦੀ ਸ਼ਾਗਿਰਦੀ ਪ੍ਰਵਾਨ ਕੀਤੀ। ਦੂਸਰੀ ਵਾਰ, ਚਮਕੌਰ ਦੀ ਗੜ੍ਹੀ ਨੂੰ ਪੰਥਕ ਆਗਿਆ ਅਨੁਸਾਰ ਹੀ ਤਿਆਗਿਆ ਤਾਂ ਕਿ ਤਮਾਮ ਜਨਤਾ ਜੋਤਿ-ਜੁਗਤਿ ਨੂੰ ਗੁਰੂ ਗ੍ਰੰਥ-ਪੰਥ ਵਿਚ ਅਭੇਦ ਹੋਈ ਮੰਨ ਲਵੇ। ਉਸੇ ਥਾਂ ਆਪ ਨੇ ਪੰਥ ਨੂੰ ਬਾਕਾਇਦਾ ਗੁਰਿਆਈ ਦੇਣ ਦੀ ਰਸਮ ਅਦਾ ਕੀਤੀ। ਇਸ ਦਾ ਬਿਉਰਾ ਦਿੰਦੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ-

*ਦਯਾ ਸਿੰਘ ਅਰੁ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰ ਬੀਰ।*
*ਸੰਗਤ ਸਿੰਘ ਸੰਤ ਸਿੰਘ ਪੰਚਮ, ਤਿਨਹੁਂ ਬਿਠਾਯੋ ਦੇ ਕਰਿ ਧੀਰ।*
*ਗੁਰਤਾ ਅਰਪਨਿ ਲਗੇ ਖਾਲਸੇ, ਪੰਚ ਸਿੰਘ ਤਿੰਹ ਸੋਹਿੰ ਸਰੀਰ।*
*ਪੰਚਹੁਂ ਮਹਿੰ ਨਿਤ ਵਰਤਤਿ ਮੈਂ ਹੌਂ ਪੰਚ ਮਿਲਹਿੰ ਸੇ ਪੀਰਨ ਪੀਰ॥੨॥*
*ਗੁਰ ਘਰ ਕੀ ਮਿਰਜਾਦਾ ਪੰਚਹੁਂ, ਪੰਚਹੁ ਪਾਹੁਲ ਪੂਰਬ ਪੀਨ।*
*ਹੁਇ ਤਨਖਾਹੀਆ ਬਖਸ਼ਹਿੰ ਪੰਚਹੁਂ, ਪਾਹੁਲ ਦੇ ਮਿਲਿ ਪੰਚ ਪ੍ਰਬੀਨ।*
*ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿੰ ਸੋ ਨਿਫਲ ਨ ਚੀਨ।*
*ਭੋਜਨ ਛਾਦਨ ਪੰਚਨ ਅਰਪਹਿੰ, ਅਰਜ਼ ਕਰਹਿੰ ਤਿਨ ਬਾਂਛਤਿ ਲੀਨ॥੩॥*
*ਇਮ ਪਾਂਚਨ ਕੀ ਮਹਿਮਾ ਕਹਿ ਕੈ, ਤੀਨ ਪ੍ਰਕ੍ਰਮਾ ਫਿਰਿ ਕਰਿ ਦੀਨਿ।*
*ਅਰਪੇ ਸ਼ਸਤ੍ਰ ਜਿਗਾ ਅਰੁ ਕਲਗੀ, ਨਿਜ ਕਰ ਤੇ ਸਿਰ ਬੰਧਨਿ ਕੀਨਿ।*
*ਸ਼ਸਤ੍ਰ ਗਾਤਰੇ ਤਬਿ ਪਹਿਰਾਏ, ਕਟ ਕਸਾਇ ਕਰਿ ਬਿਲਮ ਬਿਹੀਨ।*
*ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਫਤੇ ਵਾਹਿਗੁਰੂ ਜੀ ਕੀ ਚੀਨ॥੪॥*

*(ਗੁਰਪ੍ਰਤਾਪ ਸੂਰਯ, ਰੁਤ ੬, ਅਧਿਆਇ ੪੧)*

ਇਕ ਮੌਕਾ ਫਿਰ ਆਇਆ ਜਦੋਂ ਗੁਰੂ ਸਾਹਿਬ ਨੇ ਜਾਣ-ਬੁੱਝ ਕੇ ਖਾਲਸੇ ਦੀ ਪਰਖ ਕਰਨ ਲਈ ਸੰਤ ਦਾਦੂ ਦੀ ਸਮਾਧ ਨੂੰ ਤੀਰ ਨਾਲ ਨਮਸ਼ਕਾਰ ਕਰ ਕੇ ਇਹ ਗੱਲ ਲੋਕਾਂ ਸਾਹਮਣੇ ਲਿਆਂਦੀ ਕਿ ਅਸੀਂ ਜਿਸਮਾਂ ਦੇ ਪੁਜਾਰੀ ਨਹੀਂ, ਗੁਰੂ-ਜੋਤਿ ਜੋ ਆਖਦੀ ਹੈ, ਸੋਈ ਕੁਝ ਕਰਨਾ

ਹੈ। ਜੋਤਿ ਇਉਂ ਫ਼ੁਰਮਾ ਰਹੀ ਹੈ-

*...ਗੋਰ ਮੜੀ ਮਟ ਭੂਲਿ ਨ ਮਾਨੈ॥*

ਬਸ ਫੈਸਲਾ ਹੋਇਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਤਨਖਾਹ ਲੱਗਣੀ ਚਾਹੀਦੀ ਹੈ। ਸੰਗਤ ਨੂੰ ਸਿੱਖਿਆ ਦੇ ਰਹੇ ਗੁਰੂ ਪਾਤਸ਼ਾਹ ਨੇ ਇਸ ਗੱਲ ਨੂੰ ਖੁਸ਼ੀ-ਖੁਸ਼ੀ ਪ੍ਰਵਾਨ ਕੀਤਾ ਤਾਂ ਕਿ ਸਿੱਖੀ ਆਦਰਸ਼ਾਂ ਨੂੰ ਸਮਝਣ ਵਿਚ ਕੋਈ ਰਤਾ-ਮਾਸਾ ਭੁਲੇਖਾ ਨਾ ਰਹੇ।

ਇਹ ਸੀ ਦਸ ਗੁਰੂ ਸਾਹਿਬਾਨ ਦੀ ਘਾਲ ਕਿ ਆਚਰਣਕ ਉਸਾਰੀ ਇਤਨੀ ਉੱਚੀ ਤੇ ਮਜ਼ਬੂਤ ਹੋ ਜਾਵੇ ਕਿ ਚੇਲੇ ਗੁਰੂ ਬਣਨ ਦੇ ਯੋਗ ਹੋ ਜਾਣ। ਮਨੁੱਖਤਾ ਨੂੰ ਕਦੀ ਆਪਣੀ ਅਗਵਾਈ ਲਈ ਅਸਮਾਨਾਂ ਵੱਲ ਨਾ ਝਾਕਣਾ ਪਵੇ। ਉਹ ਆਪਣੀ ਆਤਮ ਚੰਗਿਆੜੀ ਨੂੰ ਪ੍ਰਜ੍ਵਲਤ ਕਰ ਕੇ ਹੀ ਹੋਰਾਂ ਨੂੰ ਵੀ ਪ੍ਰਕਾਸ਼ ਦੇਣ ਜੋਗੀ ਹੋ ਜਾਵੇ। ਇਹ ਪ੍ਰਕਾਸ਼, ਇਹ ਜੋਤਿ ਸਿਧਾਂਤਕ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਮੌਜੂਦ ਸੀ; ਪਰੰਤੂ ਇਹ ਅਮਲੀ ਰੂਪ ਵਿਚ ਸੰਗਤ ਅੰਦਰ ਵਰਤਦੀ ਦਿਖਾ ਕੇ ਪੰਥ ਨੂੰ ਗੁਰੂ ਰੂਪ ਵਿਚ ਮੂਰਤੀਮਾਨ ਕੀਤਾ ਗਿਆ। ਸ਼ਾਇਦ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਇਹ ਇਕ ਵਚਿੱਤਰ ਘਟਨਾ ਸੀ ਕਿ ਗੁਰੂ ਸਾਹਿਬ ਨੇ ਆਪਣੇ ਚੇਲਿਆਂ ਨੂੰ ਗੁਰੂ ਬਣਾ ਕੇ ਫਿਰ ਉਨ੍ਹਾਂ ਦੇ ਖੁੱਲ੍ਹ ਕੇ ਗੁਣ ਗਾਏ। ਇੱਥੋਂ ਤਕ ਕਿਹਾ ਕਿ ਮੈਨੂੰ ਤਾਂ ਇਸ ਪੰਥ ਦੀ ਸੇਵਾ ਕਰਨਾ ਹੀ ਚੰਗਾ ਲੱਗਦਾ ਹੈ, ਹੋਰਾਂ ਦੀ ਸੇਵਾ ਭਾਉਂਦੀ ਹੀ ਨਹੀਂ :

*ਜੁੱਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨਹੀ ਕੇ ਪ੍ਰਸਾਦਿ ਸੁ ਵਿਦਿਆ ਲਈ, ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੇ ਗਰੀਬ ਕ੍ਰੋਰ ਪਰੇ॥*
*ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ॥*
*ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥*
*ਮੌ ਗ੍ਰਿਹਿ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭਹੀ ਇਨਹੀ ਕੋ॥*

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਨੂੰ ਸੰਤ-ਸਿਪਾਹੀ, ਰਾਜ-ਜੋਗੀ ਬਣਾਇਆ ਤੇ ਦੇਗ-ਤੇਗ ਦਾ ਵਰ ਦਿੱਤਾ। ਇਹ ਗੱਲ ਇਕਪੁਰਖੀ ਰਾਜ ਵਾਲਿਆਂ ਲਈ ਅਸਹਿ ਸੀ, ਉਨ੍ਹਾਂ ਗੁਰੂ ਸਾਹਿਬ ਲਈ ਅਨੇਕਾਂ ਸੰਕਟ ਖੜ੍ਹੇ ਕੀਤੇ, ਪਰਵਾਰ ਵਿਛੋੜਿਆ, ਬੱਚੇ ਸ਼ਹੀਦ ਕੀਤੇ ਤੇ ਸਾਰਾ ਕੁਝ ਤਹਿਸ-ਨਹਿਸ ਕਰਨ ਦੀ ਅਸਫਲ ਕੋਸ਼ਿਸ਼ ਕੀਤੀ; ਪਰੰਤੂ ਗੁਰੂ ਸਾਹਿਬ ਖਾਲਸੇ ਦੀ ਅਮਰ ਅਟੱਲਤਾ ਤੋਂ ਜਾਣੂ ਸਨ, ਜਿਸ ਪੰਥ ਨੂੰ ਉਨ੍ਹਾਂ ਅੰਮ੍ਰਿਤ ਛਕਾ ਕੇ ਅਮਰ ਕੀਤਾ ਸੀ, ਉਹ ਕਿਵੇਂ ਨਸ਼ਟ ਹੋ ਸਕਦਾ ਸੀ। ਉਨ੍ਹਾਂ ਹਕੂਮਤ ਨੂੰ ਵੰਗਾਰ ਕੇ ਲਿਖਿਆ ਕਿ ਔਰੰਗਜ਼ੇਬ! ਕੀ ਹੋਇਆ ਜੇ ਤੂੰ ਚਾਰ ਬੱਚੇ ਸ਼ਹੀਦ ਕਰ ਦਿੱਤੇ? ਭੁਝੰਗੀ ਖਾਲਸਾ ਤਾਂ ਅਜੇ ਬਾਕੀ ਹੈ! ਕੀ ਹੋਇਆ ਜੇ ਕੁਝ ਚੰਗਿਆੜੀਆਂ ਬੁਝਾ ਦਿੱਤੀਆਂ! ਦਗ-ਦਗ ਕਰਦੀ ਭੱਠੀ ਤਾਂ ਅਜੇ ਜਗਮਗਾਉਂਦੀ ਹੈ:

*ਚਿਹ ਮਰਦੀ ਕਿ ਅਖ਼ਗਰ ਖਮੋਸ਼ਾ ਕੁਨੀ॥*
*ਕਿ ਆਤਸ਼ ਦਮਾਂ ਰਾ ਬ ਦੌਰਾਂ ਕੁਨੀ॥* *(ਜ਼ਫਰਨਾਮਾ)*

ਇਹ ਗੁਰੂ-ਪੰਥ ਦਾ ਜੁਆਲਾਮੁਖੀ ਜਿੱਥੇ ਨਿਮਾਣਿਆਂ-ਨਿਤਾਣਿਆਂ ਨੂੰ ਨਿੱਘ ਦੇ ਰਿਹਾ ਸੀ, ਉਥੇ ਦੁਰਜਨਾਂ ਦੇ ਦਿਲ ਦਾ ਢਾਹ ਰਿਹਾ ਸੀ। ਇਸ ਨੇ ਗੁਰਤਾ ਦਾ ਜ਼ਿੰਮਾ ਲੈ ਕੇ ਕ੍ਰਾਂਤੀ ਲਈ

ਪੂਰੀ ਤਿਆਰੀ ਕੀਤੀ। ਇਹ ਗੁਰੂ ਪੰਥ ਦੀ ਪੰਚ ਕੌਂਸਲ, ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਕਰਦੀ ਰਹੀ ਤੇ ਸਿੱਖ ਮਿਸਲਾਂ ਦੇ ਜ਼ਮਾਨੇ 'ਸਰਬੱਤ ਖਾਲਸਾ' ਦੇ ਰੂਪ ਵਿਚ ਦੀਵਾਲੀ ਵਿਸਾਖੀ ਨੂੰ ਜੁੜ ਕੇ ਜੋ ਫੈਸਲੇ ਕਰਦੀ, ਉਸ ਨੂੰ 'ਗੁਰਮਤਾ' ਕਿਹਾ ਜਾਂਦਾ ਸੀ, ਇਸ ਦਾ ਭਾਵ ਇਹ ਸੀ ਕਿ ਪੰਥਕ ਫੈਸਲਾ ਗੁਰੂ ਦਾ ਫ਼ੈਸਲਾ ਸੀ।

ਉੱਨ੍ਹੀਵੀਂ ਸਦੀ ਵਿਚ ਰਾਜ-ਸੱਤਾ ਪੂਰਨ ਭਾਂਤ ਇਸ ਦੇ ਹੱਥਾਂ ਵਿਚ ਸੀ ਤੇ ਗ਼ੈਰ-ਸਿੱਖ ਵੀ ਇਸ ਵਿਸ਼ਵਾਸ ਦੇ ਹੋ ਗਏ ਸਨ-

*ਸ਼ਾਹ ਮੁਹੰਮਦਾ ਅੰਤ ਨੂੰ ਸੋਈ ਹੋਣਾ,*
*ਜੋ ਕਰੇਗਾ ਖਾਲਸਾ ਪੰਥ ਮੀਆਂ।*

ਸਾਡੇ ਇਤਿਹਾਸਕ ਗ੍ਰੰਥਾਂ ਵਿਚ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਸੌਂਪਣ ਦਾ ਮਹਾਨ ਹਵਾਲਾ ਮਿਲਦਾ ਹੈ, ਉਥੇ ਨਾਲ ਹੀ ਪੰਥ ਨੂੰ ਗੁਰੂ ਥਾਪਣ ਦਾ ਵੀ ਸੰਕੇਤ ਹੈ। ਜੋ ਇਨ੍ਹਾਂ ਦੇ ਦੋ ਵੱਖ-ਵੱਖ ਵਜੂਦ ਮੰਨਦਾ ਹੈ, ਉਹ ਸਿੱਖ ਸਿਧਾਂਤ ਦੀ ਬੁਨਿਆਦੀ ਏਕਤਾ ਨੂੰ ਨਹੀਂ ਪਛਾਣਦਾ। ਮੂਲਕ ਤੌਰ 'ਤੇ ਦੋਵੇਂ ਇੱਕੋ ਹਨ। ਜੇ ਗੁਰੂ ਗ੍ਰੰਥ ਸਾਹਿਬ ਆਤਮਾ ਹੈ ਤਾਂ ਪੰਥ ਖਾਲਸਾ ਇਸ ਦੀ ਕਾਇਆ ਹੈ। ਜੋ ਲੋਕ ਦੇਹਧਾਰੀ-ਗੁਰੂ ਦਾ ਮਹੱਤਵ ਬਿਆਨ ਕਰਦੇ ਹਨ, ਉਹ ਇਹ ਨਹੀਂ ਸਮਝਦੇ ਕਿ ਸਤਿਗੁਰਾਂ ਇਸ ਅਵੱਸ਼ਕਤਾ ਨੂੰ ਅਨੁਭਵ ਕਰ ਕੇ ਪਹਿਲਾਂ ਹੀ ਇਹ ਤ੍ਰੈ-ਸੂਤਰੀ ਸਿਧਾਂਤ ਸਥਾਪਤ ਕੀਤਾ ਸੀ:

*ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਜੀਵਨ-ਮਿਸ਼ਨ ਦੱਸਦਿਆਂ ਕਿਹਾ ਸੀ ਕਿ ਮੇਰਾ ਕੰਮ ਧਰਮ ਪ੍ਰਚਾਰਨਾ, ਧਰਮੀ ਪੁਰਸ਼ਾਂ ਨੂੰ ਉਬਾਰਨਾ ਤੇ ਦੁਸ਼ਟਾਂ ਨੂੰ ਸੰਘਾਰਨਾ ਹੈ। ਇਹੋ ਮਿਸ਼ਨ ਖਾਲਸਾ ਪੰਥ ਨੂੰ ਸੌਂਪਿਆ ਗਿਆ ਹੈ ਜਿਸ ਨੂੰ ਇਹ ਤਾਂ ਹੀ ਨਿਭਾ ਸਕਦਾ ਹੈ, ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਗਿਆ ਵਿਚ ਚੱਲੇ। ਸਿੱਖਾਂ ਦੀ ਰੋਜ਼ਾਨਾ ਅਰਦਾਸ ਹੈ-

*ਸਿੱਖਾਂ ਦਾ ਮਨ ਨੀਵਾ, ਮਤਿ ਉੱਚੀ, ਮਤਿ ਕਾ ਰਾਖਾ ਅਕਾਲ ਪੁਰਖ ਵਾਹਿਗੁਰੂ।*

ਇਸ ਦਾ ਭਾਵ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਥ ਨੇ ਚੱਲਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਧਿਆਤਮਕ ਬਿਬੇਕ ਦਾ ਭੰਡਾਰ ਹੈ ਤੇ ਇਸ ਬਿਬੇਕ ਨੂੰ ਜੁਗਤੀ ਨਾਲ ਕਮਾਉਣਹਾਰ ਪੰਥ ਹੈ। ਇਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੌਰਵ ਘਟਾਉਣ ਲਈ ਪ੍ਰਪੰਚੀ ਦੇਹਧਾਰੀ-ਗੁਰੂ ਜਤਨਸ਼ੀਲ ਹਨ ਤੇ ਦੂਜੇ ਪਾਸੇ ਪੰਥਕ ਗੌਰਵ 'ਤੇ ਸੱਟ ਮਾਰਨ ਲਈ ਬਹੁਪ੍ਰਕਾਰੀ ਵਿਉਂਤਾਂ ਵਿਉਂਤਦੇ ਪਏ ਹਨ। ਇਸ ਅਵਸਥਾ ਵਿਚ ਸਾਵਧਾਨੀ ਤੋਂ ਕੰਮ ਲੈਂਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੱਸੀ ਜੀਵਨ-ਜਾਚ ਨੂੰ ਪੂਰਨ ਭਰੋਸੇ ਨਾਲ ਕਮਾਉਣ ਦੀ ਲੋੜ ਹੈ। ਦੋਵੇਂ ਇਕ ਦੂਜੇ ਦੇ ਪੂਰਕ ਹਨ ਤੇ ਦੋਹਾਂ ਦੀ ਬੁਨਿਆਦੀ ਏਕਤਾ ਨੂੰ ਜਾਣਨਾ ਸਿੱਖੀ ਵਿਕਾਸ ਦਾ ਮੂਲ-ਮੰਤਰ ਹੈ।

■

# ਸਿੱਖ ਸੱਭਿਆਚਾਰ ਅਤੇ ਬਾਣੀ

*-ਸ. ਸੁਖਦੇਵ ਸਿੰਘ ਸ਼ਾਂਤ*

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ 'ਸਭਯ' ਸ਼ਬਦ ਦੇ ਅਰਥ ਸਭਾ ਵਿਚ ਬੈਠਣ ਲਾਇਕ, ਅਦਬ ਅਤੇ ਇਲਮ ਸਿੱਖਿਆ ਹੋਇਆ, ਤਹਿਜ਼ੀਬ ਯਾਫਤਾ ਕੀਤੇ ਹਨ। ਇਸੇ ਤਰ੍ਹਾਂ ਆਪ ਜੀ ਨੇ 'ਸਭਯਤਾ' ਸ਼ਬਦ ਦੇ ਅਰਥ ਸਭਾ ਵਿਚ ਬੈਠਣ-ਬੋਲਣ ਦੀ ਯੋਗਤਾ, ਲਿਆਕਤ, ਭਲਮਣਸਊ, ਸ਼ਰਾਫ਼ਤ, ਤਹਿਜ਼ੀਬ ਕੀਤੇ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਤ 'ਪੰਜਾਬੀ ਯੂਨੀਵਰਸਿਟੀ ਪੰਜਾਬੀ-ਅੰਗਰੇਜ਼ੀ ਕੋਸ਼' ਵਿਚ ਸੱਭਿਅਤਾ ਜਾਂ ਸੱਭਿਆਚਾਰ ਦੇ ਅਰਥਾਂ ਲਈ ਅੰਗਰੇਜ਼ੀ ਦੇ ਸ਼ਬਦ Culture, civilisation, decency, good, manners, civility, cultured conduct or behaviour, moral living ਦੱਸੇ ਹਨ। ਉਪਰੋਕਤ ਅਰਥਾਂ ਤੋਂ ਸਪਸ਼ਟ ਹੈ ਕਿ ਸੱਭਿਅਤਾ ਜਾਂ ਸੱਭਿਆਚਾਰ ਦਾ ਮੁੱਖ ਗੁਣ ਆਚਰਨ ਜਾਂ ਸਦਾਚਾਰ ਹੈ। ਪ੍ਰਸਿੱਧ ਵਿਦਵਾਨ ਅਤੇ ਨਿਬੰਧਕਾਰ ਐਮਰਸਨ ਨੇ ਆਪਣੇ ਲੇਖ 'ਸੱਭਿਅਤਾ' ਵਿਚ ਬਹੁਤ ਹੀ ਸੁੰਦਰ ਲਿਖਿਆ ਹੈ, "ਮਨੁੱਖ ਦੀ ਭਾਈਚਾਰਕ ਉੱਨਤੀ ਅਤੇ ਸੁਧਾਰ ਲਈ ਸਭ ਤੋਂ ਜ਼ਰੂਰੀ ਚੀਜ਼ ਮਨੁੱਖੀ ਆਚਰਨ ਹੈ। ਗੰਭੀਰ ਆਚਰਨ ਤੋਂ ਬਿਨਾਂ ਕੋਈ ਸੱਭਿਅਤਾ ਉੱਚੀ ਹੋ ਹੀ ਨਹੀਂ ਸਕਦੀ।... ਉਚੇਰੀ ਸੱਭਿਅਤਾ ਦਾ ਨਿਸ਼ਾਨਾ ਰੱਖਣ ਵਾਲੀ ਕਿਸੇ ਕੌਮ ਲਈ ਸਦਾਚਾਰ ਸਭ ਤੋਂ ਵਧੀਕ ਲੋੜੀਂਦੀ ਜ਼ਰੂਰੀ ਚੀਜ਼ ਹੈ।" ਐਮਰਸਨ ਨੇ ਆਪਣੇ ਇਸ ਲੇਖ ਵਿਚ ਸੱਭਿਅਤਾ ਲਈ ਆਚਰਨ, ਵਿੱਦਿਆ, ਸਵੈ-ਸਤਿਕਾਰ, ਆਤਮਿਕ-ਜੀਵਨ, ਦੇਸ਼-ਭਗਤੀ, ਵਧੀਆ ਰਾਜ ਪ੍ਰਬੰਧ, ਇਸਤਰੀ ਜਾਤੀ ਦਾ ਸਨਮਾਨ, ਸੰਚਾਰ-ਸਾਧਨ, ਵਿਗਿਆਨਕ ਤਰੱਕੀ, ਆਪਣੇ ਸੱਭਿਆਚਾਰ ਪ੍ਰਤੀ ਪਿਆਰ ਆਦਿ ਗੁਣ ਜ਼ਰੂਰੀ ਦੱਸੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਮਨੁੱਖ ਦੇ ਜੀਵਨ ਦੇ ਹਰ ਪੱਖ ਨੂੰ ਚੰਗਾ ਬਣਾਉਣ ਲਈ ਉਪਦੇਸ਼ ਦਿੱਤਾ ਗਿਆ ਹੈ। ਗੁਰਬਾਣੀ ਵਿਚ ਇਹ ਸਮਰੱਥਾ ਹੈ ਕਿ ਇਸ ਦੇ ਅਨੁਸਾਰੀ ਹੋ ਕੇ ਚੱਲਣ ਨਾਲ ਮਨੁੱਖ ਸਹੀ ਅਰਥਾਂ ਵਿਚ ਸੱਭਿਅਕ ਬਣਦਾ ਹੈ। ਸੰਗਤੀ ਰੂਪ ਵਿਚ ਅਜਿਹੇ ਗੁਰਮੁਖ ਇਕ ਉੱਚੇ-ਸੁੱਚੇ ਸਮਾਜ ਦੀ ਸਿਰਜਨਾ ਕਰਨ ਦੇ ਯੋਗ ਹੁੰਦੇ ਹਨ। ਸ਼ਰਾਫ਼ਤ ਅਤੇ ਤਹਿਜ਼ੀਬ ਸਿੱਖਣ ਲਈ ਗੁਰਬਾਣੀ ਸਾਡੀ ਕਦਮ-ਕਦਮ 'ਤੇ ਅਗਵਾਈ ਕਰਦੀ ਹੈ। ਮਨੁੱਖਾਂ ਦੀ ਬੋਲ-ਚਾਲ, ਰਹਿਣੀ-ਬਹਿਣੀ, ਰੀਤਾਂ-ਰਸਮਾਂ, ਭਾਸ਼ਾ, ਪਹਿਰਾਵਾ, ਖਾਣ-ਪੀਣ, ਜੀਵਨ ਦੇ ਸੰਸਕਾਰ ਆਦਿ ਦਾ ਸੁਮੇਲ ਹੋ ਕੇ ਹੀ ਸੱਭਿਆਚਾਰ ਦਾ ਰੂਪ ਬਣਦਾ ਹੈ। ਜਿਹੜਾ ਸੱਭਿਆਚਾਰ ਗੁਰਬਾਣੀ ਦੀ ਸਿੱਖਿਆ ਦੁਆਰਾ ਸਿਰਜਿਆ ਗਿਆ ਹੈ, ਉਸ ਨੂੰ ਸਿੱਖ ਸੱਭਿਆਚਾਰ ਆਖਿਆ ਜਾ ਸਕਦਾ ਹੈ।

ਸਿੱਖ ਸੱਭਿਆਚਾਰ ਦਾ ਬਾਹਰਲਾ ਦਿੱਸਦਾ ਰੂਪ 'ਸਾਬਤ-ਸੂਰਤ' ਅਤੇ ਦਸਤਾਰ ਹੈ। ਦਾੜ੍ਹੀ-ਕੇਸ ਰੱਖਣੇ, ਕੇਸਕੀ ਅਤੇ ਦਸਤਾਰ ਦੀ ਵਰਤੋਂ ਕਰਨੀ ਅਤੇ ਅੰਮ੍ਰਿਤਧਾਰੀ ਹੋਣਾ ਬਾਹਰੀ ਸਿੱਖ ਸੱਭਿਆਚਾਰ ਹੈ। ਨਾਵਾਂ ਨਾਲ 'ਸਿੰਘ' ਅਤੇ 'ਕੌਰ' ਲਾਉਣਾ ਵੀ ਇਸ ਦੀ ਅਹਿਮ ਨਿਸ਼ਾਨੀ ਹੈ। ਸਾਬਤ-ਸੂਰਤ ਭਾਵ ਕੇਸਾਧਾਰੀ ਹੋਣ ਅਤੇ ਦਸਤਾਰ ਸਜਾਉਣ ਸਬੰਧੀ

ਆਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਾਕਾਇਦਾ ਦਰਜ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਵਿੱਤਰ ਫ਼ਰਮਾਨ ਹੈ:

*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*
*(ਪੰਨਾ ੧੦੮੪)*

ਭਗਤ ਨਾਮਦੇਵ ਜੀ ਪਰਮਾਤਮਾ ਦੇ ਰੂਪ ਨੂੰ ਇਉਂ ਬਿਆਨ ਕਰਦੇ ਹਨ:

*ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥* *(ਪੰਨਾ ੭੨੭)*

ਕੰਘਾ ਕੇਸਾਂ ਦੀ ਸਫਾਈ ਅਤੇ ਸਾਂਭ-ਸੰਭਾਲ ਲਈ ਹੈ। ਸਿਹਤ ਦੇ ਨਿਯਮਾਂ ਪੱਖੋਂ ਦੰਦਾਂ ਦੇ ਬੁਰਸ਼ ਵਾਂਗ ਕੰਘਾ ਵੀ ਹਰ ਇਕ ਦੇ ਕੋਲ ਵੱਖਰਾ-ਵੱਖਰਾ ਹੋਣਾ ਚਾਹੀਦਾ ਹੈ ਅਤੇ ਇਸ ਨੂੰ ਆਪਣੇ ਜੂੜੇ ਨਾਲ ਰੱਖਣਾ ਹੀ ਮੁਨਾਸਿਬ ਹੈ।

ਕੜਾ ਅਨੁਸ਼ਾਸਨ ਅਤੇ ਗੁਰੂ ਦੇ ਹੁਕਮ ਵਿਚ ਬੱਝ ਕੇ ਰਹਿਣ ਦਾ ਪ੍ਰਤੀਕ ਹੈ। ਕੜੇ ਵਾਲਾ ਹੱਥ ਸਿੱਖ ਨੂੰ ਹਮੇਸ਼ਾਂ ਬੁਰਾ ਕੰਮ ਅਤੇ ਕਿਸੇ ਨਾਲ ਜ਼ਿਆਦਤੀ ਕਰਨ ਤੋਂ ਰੋਕਦਾ ਹੈ। ਕਛਹਿਰਾ ਨੰਗੇਜ਼ ਨੂੰ ਢੱਕਣ ਲਈ ਇਕ ਉੱਤਮ ਬਸਤਰ ਹੈ ਅਤੇ ਨਾਲ ਹੀ ਜਤ-ਸਤ ਦਾ ਸੂਚਕ ਹੈ। ਚਿੰਨ੍ਹ ਵਜੋਂ ਕਿਰਪਾਨ ਸਵੈ-ਰਖਿਆ ਅਤੇ ਜ਼ੁਲਮ ਦੇ ਟਾਕਰੇ ਦਾ ਪ੍ਰਤੀਕ ਹੈ ਅਤੇ ਮਨੁੱਖ ਵਿਚ ਅਣਖ, ਬਹਾਦਰੀ ਅਤੇ ਦ੍ਰਿੜ੍ਹਤਾ ਵਰਗੇ ਗੁਣ ਪੈਦਾ ਕਰਨ ਲਈ ਇਕ ਸੂਚਕ ਹੈ।

ਨਿਤਨੇਮ ਰਾਹੀਂ ਵਿਅਕਤੀ ਗੁਰਬਾਣੀ ਨਾਲ ਜੁੜਦਾ ਹੈ ਅਤੇ ਸਤਿਸੰਗਤ ਰਾਹੀਂ ਸਿਮਰਨ, ਸੇਵਾ ਅਤੇ ਪਰਉਪਕਾਰ ਦੇ ਗੁਣ ਉਸ ਵਿਚ ਪ੍ਰਵੇਸ਼ ਕਰਦੇ ਹਨ। ਪੰਜ ਕਕਾਰ ਅਤੇ ਨਿਤਨੇਮ ਕਿਸੇ ਵਿਖਾਵੇ ਲਈ ਨਹੀਂ ਹਨ। ਇਨ੍ਹਾਂ ਦੇ ਮੁਤਾਬਕ ਜੀਵਨ ਨੂੰ ਢਾਲਣਾ ਹੀ ਇਸ ਰਹਿਤ ਮਰਯਾਦਾ ਦਾ ਉਦੇਸ਼ ਹੈ। ਪੰਜ ਕਕਾਰਾਂ ਨੂੰ ਧਾਰਨ ਕਰ ਕੇ ਗੁਰਬਾਣੀ ਵਿਚ ਦੱਸੇ ਗੁਣਾਂ 'ਤੇ ਚੱਲਣਾ ਜ਼ਰੂਰੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰਸਿੱਖ ਦੇ ਜੀਵਨ ਦੀ ਰਹਿਤ ਬਾਰੇ ਪਵਿੱਤਰ ਫ਼ਰਮਾਨ ਹੈ:

*- ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*(ਪੰਨਾ ੩੦੫)*

*- ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥* *(ਪੰਨਾ ੧੩੮੩)*

ਪੰਜ ਕਕਾਰਾਂ ਨਾਲ ਜੁੜੇ ਸਿਧਾਂਤ ਅਤੇ ਗੁਣ ਵੀ ਜੀਵਨ ਵਿਚ ਹੋਣੇ ਜ਼ਰੂਰੀ ਹਨ। ਅਸਲ ਵਿਚ ਚਿੰਨ੍ਹ ਹਮੇਸ਼ਾਂ ਹੀ ਕਿਸੇ ਅੰਤਰੀਵੀ ਅਰਥ ਦਾ ਪ੍ਰਤੀਕ ਹੁੰਦੇ ਹਨ। ਪ੍ਰੋ. ਪੂਰਨ ਸਿੰਘ ਜੀ ਆਪਣੀ ਪੁਸਤਕ 'ਸਪਿਰਟ ਆਫ਼ ਦੀ ਸਿੱਖਸ' ਦੇ ਪੰਨਾ ੧੩ ਦੇ ਪ੍ਰਤੀਕਵਾਦ ਬਾਰੇ ਬੜਾ ਸੁੰਦਰ ਲਿਖਦੇ ਹਨ:

'Symbolism is dead if the feeling is absent, and if feeling is there, it cannot live without creating its own clay. To think of a genuine religious feeling without its cherished symbolism is to think

of a soul without a body.'

ਭਾਵ ਜੇ ਭਾਵਨਾ ਨਾ ਹੋਵੇ ਤਾਂ ਪ੍ਰਤੀਕਵਾਦ ਨਿਰਜਿੰਦ ਹੁੰਦਾ ਹੈ ਅਤੇ ਜੇ ਭਾਵਨਾ ਹੋਵੇ ਤਾਂ ਇਹ ਆਪਣੀ ਭੌਤਿਕ ਦੇਹ ਸਿਰਜੇ ਬਿਨਾਂ ਨਹੀਂ ਰਹਿ ਸਕਦੀ। ਕਿਸੇ ਸ਼ੁੱਧ ਧਾਰਮਿਕ ਭਾਵਨਾ ਬਾਰੇ ਉਸ ਦੇ ਪਿਆਰ ਨਾਲ ਪਾਲੇ ਪ੍ਰਤੀਕਵਾਦ ਤੋਂ ਬਿਨਾਂ ਸੋਚਣਾ ਇੰਵ ਹੈ ਜਿਵੇਂ ਕਿਸੇ ਸਰੀਰ ਤੋਂ ਬਿਨਾਂ ਆਤਮਾ ਬਾਰੇ ਸੋਚਣਾ।

ਵਿਚਾਰ, ਬਚਨ ਅਤੇ ਕਰਮ ਦਾ ਆਪਸ ਵਿਚ ਪੂਰਾ ਤਾਲਮੇਲ ਹੋਵੇ, ਕਥਨੀ ਅਤੇ ਕਰਨੀ ਵਿਚ ਸੁਮੇਲ ਹੋਵੇ ਤਾਂ ਹੀ ਗੁਰਸਿੱਖ ਦਾ ਜੀਵਨ ਗੁਰਬਾਣੀ ਦੇ ਅਨੁਕੂਲ ਅਤੇ ਸਿੱਖ ਸੱਭਿਆਚਾਰ ਦੇ ਅਨੁਕੂਲ ਮੰਨਿਆ ਜਾ ਸਕਦਾ ਹੈ। ਕਰਨੀ ਦੀ ਮਹੱਤਤਾ ਗੁਰਬਾਣੀ ਦੇ ਪਵਿੱਤਰ ਫ਼ਰਮਾਨ ਰਾਹੀਂ ਇਉਂ ਦਰਸਾਈ ਗਈ ਹੈ:

- *ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥* *(ਪੰਨਾ ੨੫)*
- *ਸਚੀ ਰਹਤ ਸਚਾ ਸੁਖੁ ਪਾਏ॥* *(ਪੰਨਾ ੧੩੪੩)*
- *ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*

ਉਪਰੋਕਤ ਫ਼ਰਮਾਨ ਜ਼ਾਹਿਰਾ ਤੌਰ 'ਤੇ ਪੰਜ ਕਕਾਰ ਧਾਰਨ ਕਰਨ ਦੇ ਨਾਲ-ਨਾਲ ਗੁਰਸਿੱਖਾਂ ਨੂੰ ਹੱਕ ਦੀ ਕਮਾਈ ਖਾਣ ਲਈ, ਵੰਡ ਕੇ ਛਕਣ ਲਈ, ਨਾਮ ਜਪਣ ਲਈ ਅਤੇ ਗੁਰਬਾਣੀ ਦੇ ਅਨੁਸਾਰ ਜੀਵਨ ਜੀਣ ਲਈ ਪ੍ਰੇਰਦੇ ਹਨ।

ਬੋਲੀ ਅਤੇ ਬੋਲ-ਚਾਲ ਸੱਭਿਆਚਾਰ ਦਾ ਪ੍ਰਮੁੱਖ ਅੰਗ ਹਨ। ਹੋਰ ਜੀਵਾਂ ਨਾਲੋਂ ਮਨੁੱਖ ਇਸ ਕਰਕੇ ਵੀ ਉੱਤਮ ਹੈ ਕਿ ਇਸ ਦੇ ਕੋਲ ਆਪਣੇ ਵਿਚਾਰ ਪ੍ਰਗਟਾਉਣ ਲਈ ਬੋਲੀ ਜਾਂ ਭਾਸ਼ਾ ਮੌਜੂਦ ਹੈ। ਹਰ ਇਕ ਇਲਾਕੇ ਦੀ ਆਪੋ-ਆਪਣੀ ਭਾਸ਼ਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਭਾਸ਼ਾਵਾਂ ਦਾ ਸੰਗਮ ਬਹੁਤ ਹੀ ਰਮਣੀਕ ਨਜ਼ਾਰਾ ਪੇਸ਼ ਕਰਦਾ ਹੈ। ਇਹ ਬਾਣੀ ਅੰਮ੍ਰਿਤਮਈ ਅਤੇ ਮਿੱਠੀ ਹੈ। ਇਸ ਮਿੱਠੀ ਬਾਣੀ ਨੂੰ ਪੜ੍ਹਨ ਅਤੇ ਸੁਣਨ ਵਾਲੇ ਦੀ ਮਨ ਦੀ ਕਠੋਰਤਾ ਖ਼ਤਮ ਹੋ ਜਾਂਦੀ ਹੈ। ਇਸ ਮਿੱਠੀ ਬਾਣੀ ਨੂੰ ਪੜ੍ਹਨ ਅਤੇ ਸੁਣਨ ਵਾਲਾ ਵਿਅਕਤੀ ਆਮ ਬੋਲ-ਚਾਲ ਵਿਚ ਕੁਰੱਖਤ ਜਾਂ ਕਠੋਰ ਨਹੀਂ ਹੋ ਸਕਦਾ। ਬੋਲ-ਚਾਲ ਬਾਰੇ ਗੁਰਬਾਣੀ ਦੇ ਪਵਿੱਤਰ ਫ਼ਰਮਾਨ ਹਨ:

- *ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥* *(ਪੰਨਾ ੪੭੩)*
- *ਬਹੁਤਾ ਬੋਲਣੁ ਝਖਣੁ ਹੋਇ॥* *(ਪੰਨਾ ੬੬੧)*
- *ਗੰਢੁ ਪਰੀਤੀ ਮਿਠੇ ਬੋਲ॥* *(ਪੰਨਾ ੧੪੩)*
- *ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥* *(ਪੰਨਾ ੧੪੯)*
- *ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥* *(ਪੰਨਾ ੪੮੮)*

ਆਪਣੇ ਤੋਂ ਗਰੀਬ, ਕਮਜ਼ੋਰ ਅਤੇ ਅਜਨਬੀਆਂ ਪ੍ਰਤੀ ਰੁੱਖਾ ਬੋਲਣਾ ਇਕ ਆਮ ਗੱਲ ਹੈ। ਨਿੰਦਿਆ ਦਾ ਰਸ ਲੈਣ ਦੀ ਮਾੜੀ ਆਦਤ ਵੀ ਸਾਡੀ ਬੋਲ-ਚਾਲ ਦਾ ਹਿੱਸਾ ਬਣੀ ਹੋਈ ਹੈ ਅਤੇ ਵਾਦ-ਵਿਵਾਦ ਵਿਚ ਪੈਣਾ ਇਕ ਆਮ ਆਦਤ ਹੈ। ਗੁਰਬਾਣੀ ਵਿਚ ਇਨ੍ਹਾਂ ਦੋਹਾਂ ਆਦਤਾਂ ਤੋਂ ਵਰਜਿਆ ਗਿਆ ਹੈ। ਮਿੱਠਬੋਲੜੇ ਪਰਮਾਤਮਾ ਦੀ ਸਿਫ਼ਤ-ਸਲਾਹ ਵਿਚ ਮਿੱਠੀ ਬਾਣੀ ਸੁਣਨ, ਗਾਉਣ ਅਤੇ ਪੜ੍ਹਨ ਵਾਲੇ ਵਿਅਕਤੀਆਂ ਦੀ ਜ਼ਬਾਨ ਤੇ ਮਿਠਾਸ ਹੀ ਸ਼ੋਭਦੀ

ਹੈ। ਗਾਲ੍ਹਾਂ ਅਤੇ ਕੌੜੇਪਨ ਤੋਂ ਬੋਲਚਾਲ ਨੂੰ ਮੁਕਤ ਕਰ ਕੇ ਹੀ ਸਿੱਖ ਸੱਭਿਆਚਾਰ ਗੁਰਬਾਣੀ ਦੇ ਅਨੁਕੂਲ ਮੰਨਿਆ ਜਾ ਸਕਦਾ ਹੈ।

ਖਾਣ-ਪੀਣ ਦੇ ਮਾਮਲੇ ਵਿਚ ਗੁਰਬਾਣੀ ਸਾਨੂੰ ਨਸ਼ਿਆਂ ਤੋਂ ਬਾਕਾਇਦਾ ਰੋਕਦੀ ਹੈ। ਇਸ ਤੋਂ ਇਲਾਵਾ ਉਸ ਕਿਸਮ ਦੇ ਖਾਣ-ਪੀਣ ਦੀ ਸਿੱਖਿਆ ਦਿੱਤੀ ਗਈ ਹੈ, ਜਿਸ ਦੇ ਨਾਲ ਸਰੀਰ ਨੂੰ ਵੀ ਨੁਕਸਾਨ ਨਾ ਹੋਵੇ ਅਤੇ ਨਾ ਹੀ ਮਨ ਵਿਚ ਵਿਕਾਰ ਪੈਦਾ ਹੋਣ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਫ਼ਰਮਾਨ ਹੈ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* (ਪੰਨਾ ੧੬)

ਨਸ਼ਿਆਂ ਦੀ ਨਿਖੇਧੀ ਕਰਦੇ ਹੋਏ ਗੁਰਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਪਵਿੱਤਰ ਫ਼ਰਮਾਨ ਹੈ:

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥* (ਪੰਨਾ ੫੫੪)

ਗੁਰਬਾਣੀ ਦੇ ਪਵਿੱਤਰ ਆਦੇਸ਼ਾਂ ਦੇ ਬਾਵਜੂਦ ਸ਼ਰਾਬ ਅਤੇ ਹੋਰ ਨਸ਼ੇ ਸਾਡੇ ਸੱਭਿਆਚਾਰ ਵਿਚ ਪ੍ਰਧਾਨ ਬਣੇ ਹੋਏ ਹਨ। ਜੰਮਣ ਦੀ ਖੁਸ਼ੀ ਹੋਵੇ, ਮੰਗਣੀ ਦੀ ਖੁਸ਼ੀ ਹੋਵੇ ਜਾਂ ਵਿਆਹ ਦਾ ਮੌਕਾ ਹੋਵੇ; ਸ਼ਰਾਬ ਜੱਗਾਂ ਵਿਚ ਪਾ ਕੇ ਵਰਤਾਈ ਜਾਂਦੀ ਹੈ। ਹੁਣ ਤਾਂ ਗੀਤ ਲਿਖਣ ਵਾਲੇ ਅਤੇ ਗਾਉਣ ਵਾਲੇ ਬੜੇ ਮਾਣ ਨਾਲ ਸ਼ਰਾਬ ਦੀ ਉਸਤਤਿ ਕਰਦੇ ਹਨ। ਗਾਲ੍ਹਾਂ, ਸ਼ਰਾਬ ਅਤੇ ਅਸ਼ਲੀਲਤਾ ਨਾਲ ਸਾਡੇ ਸੱਭਿਆਚਾਰ ਨੂੰ ਜੋੜ ਕੇ ਸਾਨੂੰ ਬਦਨਾਮ ਕੀਤਾ ਜਾ ਰਿਹਾ ਹੈ। ਇਸ ਸਾਰੇ ਕੁਝ ਨੂੰ ਕਿਸੇ ਤਰ੍ਹਾਂ ਵੀ ਪੰਜਾਬੀ ਜਾਂ ਸਿੱਖ ਸੱਭਿਆਚਾਰ ਨਹੀਂ ਕਿਹਾ ਜਾ ਸਕਦਾ। ਸਿੱਖ ਸੱਭਿਆਚਾਰ ਤਾਂ ਅਮੀਰ ਭਾਸ਼ਾ, ਅਮੀਰ ਸਾਹਿਤ ਅਤੇ ਅਮੀਰ ਵਿਰਸੇ ਵਾਲਾ ਸੱਭਿਆਚਾਰ ਹੈ। ਇਸ ਨੂੰ ਹੇਠਲੇ ਪੱਧਰ 'ਤੇ ਲਿਜਾਣਾ ਕਿਸੇ ਤਰ੍ਹਾਂ ਵੀ ਸ਼ੋਭਾ ਨਹੀਂ ਦਿੰਦਾ। ਧਾਰਮਿਕ ਅਤੇ ਸਮਾਜਿਕ ਸੰਸਥਾਵਾਂ ਨੂੰ ਅੱਗੇ ਆ ਕੇ ਸਿੱਖ ਸੱਭਿਆਚਾਰ ਦੇ ਸਹੀ ਰੂਪ ਨੂੰ ਪ੍ਰਚਾਰਨ ਅਤੇ ਪ੍ਰਸਾਰਨ ਦੀ ਲੋੜ ਹੈ। ਨਸ਼ੇ, ਅਸ਼ਲੀਲਤਾ ਅਤੇ ਸ਼ੋਰ-ਪ੍ਰਦੂਸ਼ਣ ਤੋਂ ਸਿੱਖ ਸੱਭਿਆਚਾਰ ਨੂੰ ਨਿਰਲੇਪ ਕਰਨ ਦੀ ਸਖ਼ਤ ਜ਼ਰੂਰਤ ਹੈ।

ਦਲੇਰੀ, ਬਹਾਦਰੀ ਅਤੇ ਸੂਰਮਤਾਈ ਸੱਚਮੁਚ ਹੀ ਬੜੇ ਵੱਡੇ ਗੁਣ ਹਨ। ਇਹ ਨਰ-ਚੰਗਿਆਈਆਂ ਮੰਨੀਆਂ ਜਾਂਦੀਆਂ ਹਨ। ਇਨ੍ਹਾਂ ਦੀ ਲੋੜ ਸੱਚ, ਨਿਆਂ ਅਤੇ ਮਜ਼ਲੂਮਾਂ ਦੀ ਰੱਖਿਆ ਲਈ ਬਹੁਤ ਜ਼ਰੂਰੀ ਹੁੰਦੀ ਹੈ। ਪਰ ਉਂਞ ਹੀ ਲੜਾਈ-ਝਗੜਿਆਂ ਵਿਚ ਪੈ ਕੇ, ਸ਼ਰਾਬਾਂ ਪੀ ਕੇ, ਲਲਕਾਰੇ ਮਾਰ ਕੇ, ਗਰੀਬ ਅਤੇ ਕਮਜ਼ੋਰ ਲੋਕਾਂ ਨੂੰ ਡਰਾ ਕੇ ਇਹ ਗੁਣ ਪ੍ਰਗਟ ਨਹੀਂ ਹੁੰਦੇ। ਇਸ ਤਰ੍ਹਾਂ ਕਰਨ ਨਾਲ ਸਾਡੇ ਸੱਭਿਆਚਾਰ ਦਾ ਮੂੰਹ-ਮੱਥਾ ਵਿਗੜਦਾ ਹੈ। ਦੇਸ਼ ਵਿਚ ਅਤੇ ਵਿਦੇਸ਼ਾਂ ਵਿਚ ਸਾਡਾ ਅਕਸ ਮਾੜਾ ਬਣਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਾਨੂੰ ਬਹਾਦਰੀ ਅਤੇ ਸੂਰਮਤਾਈ ਬਾਰੇ ਵੀ ਪੂਰੀ ਤਰ੍ਹਾਂ ਅਗਵਾਈ ਕਰਦੀ ਹੈ। ਜੀਵਨ ਦੇ ਸਾਰੇ ਪੱਖਾਂ ਵਿਚ ਅਗਵਾਈ ਦੇਣ ਵਾਲੀ ਬਾਣੀ ਵਿਚ ਸੂਰਮਤਾਈ ਅਤੇ ਬਹਾਦਰੀ ਦੀ ਪਰਿਭਾਸ਼ਾ ਇਸ ਤਰ੍ਹਾਂ ਕੀਤੀ ਗਈ ਹੈ:

*– ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥*

*(ਪੰਨਾ ੮੬)*

*– ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥(ਪੰਨਾ ੬੭੯)*

*– ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*

*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ (ਪੰਨਾ ੧੧੦੫)*

ਹੰਕਾਰ ਨੂੰ ਮਾਰਨਾ, ਹਰੀ ਦੇ ਰੰਗ ਵਿਚ ਰੰਗੇ ਜਾਣਾ ਅਤੇ ਗਰੀਬਾਂ ਲਈ ਲੜਨਾ ਹੀ ਸਹੀ ਅਰਥਾਂ ਵਿਚ ਸੂਰਮਤਾਈ ਹੈ। ਪੰਜ ਚੋਰਾਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ 'ਤੇ ਕਾਬੂ ਕਰਨਾ ਹੀ ਅਸਲ ਲੜਾਈ ਹੈ। ਇਸ ਅਧਿਆਤਮਕ ਸੰਘਰਸ਼ ਵਿਚ ਪੈ ਕੇ ਹੀ ਮਨੁੱਖ ਗੁਰਮੁਖ ਬਣਦਾ ਹੈ। ਇਸ ਲਈ ਸਿੱਖ ਸੱਭਿਆਚਾਰ ਦਲੇਰੀ, ਦ੍ਰਿੜ੍ਹਤਾ ਅਤੇ ਬਹਾਦਰੀ ਵਾਲਾ ਸੱਭਿਆਚਾਰ ਹੈ, ਜਿਹੜਾ ਪਰਮਾਤਮਾ ਦੇ ਨਾਮ ਵਿਚ ਰੰਗਿਆ ਹੋਇਆ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਪ੍ਰਭਾਵ ਤੋਂ ਉੱਪਰ ਉੱਠਿਆ ਹੋਇਆ ਹੈ। ਇਹ ਸੱਭਿਆਚਾਰ ਮਾਦਾ-ਚੰਗਿਆਈਆਂ, ਮਿੱਠਤ, ਨਿਮਰਤਾ, ਸੇਵਾ, ਖਿਮਾ, ਦਇਆ ਅਤੇ ਹਮਦਰਦੀ ਨਾਲ ਵੀ ਭਰਪੂਰ ਹੈ। ਇਸ ਕਰਕੇ ਇਹ ਕਦੇ ਵੀ ਇਕ-ਪਾਸੜ ਹੋ ਕੇ ਨਹੀਂ ਚੱਲ ਸਕਦਾ। ਇਹ ਤਾਂ ਸਾਰੀ ਮਨੁੱਖਤਾ ਨੂੰ ਪਿਆਰ ਕਰਨ ਵਾਲਾ ਅਤੇ ਮਿਲ ਕੇ ਚੱਲਣ ਵਾਲਾ ਸੱਭਿਆਚਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਰਬ-ਸਾਂਝੀ ਹੈ ਅਤੇ ਸਾਰੇ ਸੰਸਾਰ ਵਾਸਤੇ ਹੈ। ਇਸ ਲਈ ਨਫ਼ਰਤ, ਲੜਾਈ ਜਾਂ ਈਰਖਾ ਲਈ ਇਸ ਬਾਣੀ 'ਤੇ ਆਧਾਰਤ ਸਿੱਖ ਸੱਭਿਆਚਾਰ ਵਿਚ ਕੋਈ ਥਾਂ ਨਹੀਂ ਹੋ ਸਕਦੀ।

ਸਿੱਖ ਸੱਭਿਆਚਾਰ 'ਬਿਬੇਕ ਬੁਧਿ' ਵਾਲਾ ਸੱਭਿਆਚਾਰ ਹੈ। ਗਿਆਨ ਅਤੇ ਵਿੱਦਿਆ ਦੀ ਮਹਿਮਾ ਗੁਰਬਾਣੀ ਵਿਚ ਬਹੁਤ ਥਾਵਾਂ 'ਤੇ ਦਰਜ ਹੈ। ਗੁਰਬਾਣੀ ਆਪਣੇ-ਆਪ ਵਿਚ ਗਿਆਨ ਦਾ ਅਥਾਹ ਸਾਗਰ ਹੈ। ਫਿਰ ਗੁਰਬਾਣੀ ਪੜ੍ਹਨ-ਸੁਣਨ ਵਾਲਾ ਅਨਪੜ੍ਹ ਜਾਂ ਗਵਾਰ ਕਿਵੇਂ ਰਹਿ ਸਕਦਾ ਹੈ? ਲਿਆਕਤ, ਸ਼ਰਾਫ਼ਤ ਅਤੇ ਤਹਿਜ਼ੀਬ ਕਿਸੇ ਵੀ ਸੱਭਿਆਚਾਰ ਦੇ ਮੁੱਖ ਲੱਛਣ ਹੁੰਦੇ ਹਨ। ਸਾਨੂੰ ਵੀ ਗੁਰਬਾਣੀ ਦੇ ਅਨੁਸਾਰੀ ਹੋ ਕੇ ਇਨ੍ਹਾਂ ਗੁਣਾਂ ਨਾਲ ਆਪਣੇ ਜੀਵਨ ਨੂੰ ਭਰਪੂਰ ਕਰਨਾ ਚਾਹੀਦਾ ਹੈ। ਇਹ ਤਿੰਨੇ ਗੁਣ ਸਮਾਜ ਵਿਚ ਮਿਠਾਸ, ਸਹਿਨਸ਼ੀਲਤਾ, ਸਹਿਯੋਗ, ਸੇਵਾ ਅਤੇ ਪਰਉਪਕਾਰ ਵਰਗੇ ਗੁਣਾਂ ਨੂੰ ਜਨਮ ਦਿੰਦੇ ਹਨ। ਗੁਰਬਾਣੀ ਵਿਚ ਗੁਰਮੁਖ ਦੇ ਗੁਣ ਇਹੀ ਬਿਆਨੇ ਗਏ ਹਨ। ਇਹ ਗੁਣ ਗ੍ਰਹਿਣ ਕਰਨ ਲਈ ਸਾਡੇ ਸੱਭਿਆਚਾਰ ਵਿਚ ਵਿੱਦਿਆ, ਸਾਹਿਤ, ਕਲਾ, ਸੰਗੀਤ ਆਦਿ ਨੂੰ ਵਧੇਰੇ ਅਹਿਮੀਅਤ ਦੇਣ ਦੀ ਲੋੜ ਹੈ। ਕਿੰਨੇ ਅਚੰਭੇ ਦੀ ਗੱਲ ਹੈ ਕਿ ਇਹ ਸਾਰੇ ਖੇਤਰ ਪਹਿਲਾਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪ੍ਰਮੁੱਖਤਾ ਹਾਸਲ ਕਰੀ ਬੈਠੇ ਹਨ। ਉੱਚਤਮ ਦਰਜੇ ਦੀ ਵਿੱਦਿਆ, ਉੱਚਤਮ ਦਰਜੇ ਦਾ ਸਾਹਿਤ, ਉੱਚਤਮ ਦਰਜੇ ਦੀ ਕਲਾ ਅਤੇ ਉੱਚਤਮ ਦਰਜੇ ਦਾ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖ਼ਸ਼ਿਸ਼ ਸਦਕਾ ਪਹਿਲਾਂ ਹੀ ਸਾਡੇ ਪਾਸ ਅਮੀਰ ਵਿਰਾਸਤ ਵਜੋਂ ਮੌਜੂਦ ਹੈ। ਇਹ ਅਮੀਰ ਵਿਰਾਸਤ ਸਿੱਖ ਸੱਭਿਆਚਾਰ ਨੂੰ ਅਮੀਰੀ ਦਾ ਅਤੇ ਉੱਚਤਮ ਦਾ ਦਰਜਾ ਆਪ-ਮੁਹਾਰੇ ਹੀ ਦੇ ਦਿੰਦੀ ਹੈ। ਸਾਨੂੰ ਆਪਣੇ ਇਸ ਪਵਿੱਤਰ, ਗੰਭੀਰ ਅਤੇ ਅਮੀਰ ਸੱਭਿਆਚਾਰ 'ਤੇ ਮਾਣ ਹੋਣਾ ਚਾਹੀਦਾ ਹੈ ਅਤੇ ਇਸ ਨੂੰ ਹਲਕੇ ਪੱਧਰ ਦੇ ਲੱਛਣਾਂ ਤੋਂ ਬਚਾ ਕੇ ਰੱਖਣਾ ਚਾਹੀਦਾ ਹੈ।

ਗੁਰਬਾਣੀ ਸਾਨੂੰ ਸਹਿਜ ਅਤੇ ਸੰਜਮ ਦੀ ਸਿੱਖਿਆ ਦਿੰਦੀ ਹੈ। ਸਾਨੂੰ ਆਪਣੀਆਂ ਸਮਾਜਿਕ ਅਤੇ ਘਰੇਲੂ ਰੀਤਾਂ-ਰਸਮਾਂ ਨੂੰ ਫ਼ਜ਼ੂਲ-ਖਰਚੀ ਅਤੇ ਵਿਖਾਵੇ ਤੋਂ ਦੂਰ ਰੱਖਣਾ ਚਾਹੀਦਾ ਹੈ। ਖੁਸ਼ੀ ਅਤੇ ਗ਼ਮੀ ਦੇ ਮੌਕੇ ਗੁਰਬਾਣੀ ਦਾ ਓਟ-ਆਸਰਾ ਲੈ ਕੇ ਹੀ ਚੱਲਣਾ ਚਾਹੀਦਾ ਹੈ। ਵਿਆਹ ਦੀ ਪਵਿੱਤਰ ਰਸਮ ਨੂੰ ਦਾਜ-ਦਹੇਜ ਦੇ ਭਾਰ ਨਾਲ ਲੱਦ ਕੇ ਅਪਵਿੱਤਰ ਨਹੀਂ ਕਰਨਾ ਚਾਹੀਦਾ। ਕਰਜ਼ੇ ਚੁੱਕ ਕੇ ਜ਼ਮੀਨਾਂ ਗਹਿਣੇ ਪਾ ਕੇ ਮੰਗਣੀ-ਵਿਆਹ ਸਮੇਂ ਕਾਰਾਂ, ਮੋਟਰਸਾਈਕਲ ਅਤੇ ਹੋਰ ਕੀਮਤੀ ਚੀਜ਼ਾਂ ਦੇਣੀਆਂ ਸਿਆਣਪ ਨਹੀਂ ਹੈ। ਜੇਕਰ ਇਹ ਫਜ਼ੂਲ-ਖਰਚੀ ਨਾ ਕੀਤੀ ਜਾਵੇ ਤਾਂ ਧੀਆਂ ਵੀ ਮਾਪਿਆਂ ਨੂੰ ਭਾਰੀ ਨਹੀਂ ਲੱਗਣਗੀਆਂ। ਕੰਨਿਆਂ ਭਰੂਣ ਹੱਤਿਆ ਵਰਗੇ ਪਾਪ ਸਾਡੇ ਸੱਭਿਆਚਾਰ ਨੂੰ ਕਲੰਕਿਤ ਕਰ ਰਹੇ ਹਨ। ਇਸਤਰੀ ਦਾ ਅਪਮਾਨ ਕਰ ਕੇ ਅਸੀਂ ਅਸੱਭਿਅਕ ਬਣਦੇ ਜਾ ਰਹੇ ਹਾਂ। ਇਹ ਸਭ ਕੁਝ ਸਤਿਗੁਰੂ ਦੇ ਹੁਕਮਾਂ ਦੀ ਘੋਰ ਉਲੰਘਣਾ ਹੈ। ਇਸਤਰੀ ਹੀ ਸਾਡੀ ਮਾਂ ਹੈ। ਇਸਤਰੀ ਹੀ ਸਾਡੀ ਪਤਨੀ ਹੈ। ਇਸਤਰੀ ਹੀ ਸਾਡੀ ਧੀ ਅਤੇ ਭੈਣ ਹੈ। ਇੰਨੇ ਪਵਿੱਤਰ ਅਤੇ ਉੱਚੇ-ਸੁੱਚੇ ਰਿਸ਼ਤਿਆਂ ਵਾਲੀ ਇਸਤਰੀ ਦਾ ਅਪਮਾਨ ਜਾਂ ਉਸ ਦਾ ਜਨਮ ਤੋਂ ਪਹਿਲਾਂ ਹੀ ਘਾਣ ਕਰਨਾ ਬਹੁਤ ਵੱਡਾ ਪਾਪ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਸਤਰੀ ਦੇ ਸਤਿਕਾਰ ਵਿਚ ਪਵਿੱਤਰ ਫ਼ਰਮਾਨ ਹੈ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਸਿੱਖ ਸੱਭਿਆਚਾਰ ਨੂੰ ਕਿਰਤ ਸੱਭਿਆਚਾਰ ਨਾਲ ਭਰਪੂਰ ਮੰਨਿਆ ਗਿਆ ਹੈ। ਦਸਾਂ ਨਹੁੰਆਂ ਦੀ ਕਿਰਤ-ਕਮਾਈ ਦਾ ਸਤਿਕਾਰ ਗੁਰਬਾਣੀ ਵਿਚ ਪ੍ਰਬਲ ਰੂਪ ਵਿਚ ਮੌਜੂਦ ਹੈ। ਇਸ ਵਿਚ ਪਰਾਇਆ ਹੱਕ ਖਾਣ ਦੀ ਨਿਖੇਧੀ ਕੀਤੀ ਗਈ ਹੈ ਅਤੇ ਇਸ ਨੂੰ ਖ਼ੂਨ ਪੀਣ ਦੇ ਬਰਾਬਰ ਮੰਨਿਆ ਗਿਆ ਹੈ। ਭਾਈ ਲਾਲੋ ਜੀ ਸੱਚੀ-ਸੁੱਚੀ ਕਿਰਤ ਦੇ ਪ੍ਰਤੀਕ ਬਣ ਚੁੱਕੇ ਹਨ ਅਤੇ ਮਲਕ ਭਾਗੋ ਦੂਜਿਆਂ ਦੀ ਕਿਰਤ- ਕਮਾਈ ਨੂੰ ਲੁੱਟਣ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਜਾਣ-ਬੁੱਝ ਕੇ ਵਿਹਲੜਾਂ ਦੀ ਜ਼ਿੰਦਗੀ ਬਤੀਤ ਕਰਨ ਵਾਲੇ ਅਤੇ ਦੂਜਿਆਂ ਦੇ ਹੱਕ ਮਾਰਨ ਵਾਲੇ ਕਦੇ ਵੀ ਸਿੱਖ ਸੱਭਿਆਚਾਰ ਦੇ ਅਨੁਸਾਰੀ ਨਹੀਂ ਕਹੇ ਜਾ ਸਕਦੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੇਠ ਲਿਖੇ ਪਵਿੱਤਰ ਫ਼ਰਮਾਨ ਪਰਾਏ ਹੱਕ ਨੂੰ ਮਾਰਨ ਅਤੇ ਦੂਜਿਆਂ ਦੀ ਕਿਰਤ- ਕਮਾਈ ਦੀ ਲੁੱਟ ਜਾਂ ਭ੍ਰਿਸ਼ਟਾਚਾਰ ਰਾਹੀਂ ਖਾਣ ਦੀ ਸਪਸ਼ਟ ਨਿਖੇਧੀ ਕਰਦੇ ਹਨ:

- *ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥* *(ਪੰਨਾ ੧੪੧)*
- *ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
  *ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥* *(ਪੰਨਾ ੧੪੦)*

ਗੁਰਬਾਣੀ ਇਨਸਾਨੀਅਤ ਅਤੇ ਸਮਾਨਤਾ ਦਾ ਸਬਕ ਸਿਖਾਉਂਦੀ ਹੈ। ਭਾਈ ਘਨੱਈਆ ਜੀ ਇਸ ਦੇ ਪ੍ਰਤੀਕ ਵਜੋਂ ਸਿੱਖ ਇਤਿਹਾਸ ਵਿਚ ਚਮਕਦੇ ਹੋਏ ਸਿਤਾਰੇ ਹਨ। ਮਜ਼ਹਬ, ਜਾਤ, ਨਸਲ, ਸਥਾਨ, ਭਾਸ਼ਾ, ਲਿੰਗ ਆਦਿ ਦੇ ਆਧਾਰ 'ਤੇ ਕੀਤੇ ਜਾਂਦੇ ਵਿਤਕਰਿਆਂ ਨੂੰ ਗੁਰਮਤਿ ਨੇ ਪ੍ਰਵਾਨ ਨਹੀਂ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਫ਼ਰਮਾਨ ਹੈ ਕਿ ਜਾਤ ਦੇ ਹੱਥ ਕੁਝ ਨਹੀਂ, ਪਰਖ ਤਾਂ ਸੱਚ ਦੀ ਹੋਣੀ ਹੈ:

*ਜਾਤੀ ਦੈ ਕਿਆ ਹਥਿ ਸਚੁ ਪਰਖੀਐ॥* *(ਪੰਨਾ ੧੪੨)*

ਭਗਤ ਕਬੀਰ ਜੀ ਵੱਖ-ਵੱਖ ਧਰਮਾਂ ਨੂੰ ਮੰਨਣ ਵਾਲਿਆਂ ਵਿਚ ਵਿਆਪਕ ਇੱਕੋ

ਪਰਮਾਤਮਾ ਦੇ ਵਿਦਮਾਨ ਹੋਣ ਦੀ ਗੱਲ ਕਰਦੇ ਹੋਏ ਫ਼ਰਮਾਉਂਦੇ ਹਨ:

*ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥* (ਪੰਨਾ ੪੮੩)

ਗੁਰਬਾਣੀ ਕੱਟੜਵਾਦ, ਸੰਪਰਦਾਇਕਤਾ, ਜਾਤ-ਪਾਤ, ਨਸਲ-ਭੇਦ ਆਦਿ ਬੁਰਾਈਆਂ ਨੂੰ ਸਾਰਿਆਂ ਵਿਚ ਇਕ ਪਰਮਾਤਮਾ ਦੀ ਜੋਤ ਦੱਸ ਕੇ ਦੂਰ ਕਰਦੀ ਹੈ। ਸਾਰਿਆਂ ਦਾ ਪਿਤਾ ਇੱਕੋ ਇੱਕ ਪਰਮਾਤਮਾ ਹੋਣ ਕਰਕੇ ਨਫ਼ਰਤ ਦੀ ਕੋਈ ਗੁੰਜਾਇਸ਼ ਹੀ ਨਹੀਂ ਰਹਿੰਦੀ। ਇਸ ਤਰ੍ਹਾਂ ਸਿੱਖ ਸੱਭਿਆਚਾਰ ਵਿਚ ਸਮਾਨਤਾ, ਸਾਂਝੀਵਾਲਤਾ ਅਤੇ ਸਹਿਯੋਗ 'ਤੇ ਜ਼ੋਰ ਦਿੱਤਾ ਗਿਆ ਹੈ ਅਤੇ ਇਹ ਸੱਭਿਆਚਾਰ ਸੱਚਮੁਚ ਹੀ ਪ੍ਰੇਮ-ਪਿਆਰ ਅਤੇ ਭਾਈਚਾਰੇ ਦਾ ਸੱਭਿਆਚਾਰ ਹੈ। ਇਹ ਅਨੇਕਤਾ ਵਿਚ ਏਕਤਾ ਨੂੰ ਮੰਨਣ ਵਾਲਾ ਸੱਭਿਆਚਾਰ ਹੈ।

ਜੇਕਰ ਜਨਮ, ਮੌਤ, ਵਿਆਹ ਆਦਿ ਨਾਲ ਜੁੜੇ ਮੌਕਿਆਂ ਨੂੰ ਗੁਰਬਾਣੀ ਦੀ ਸਿੱਖਿਆ ਅਨੁਸਾਰ ਅਮਲੀ ਰੂਪ ਦਿੱਤਾ ਜਾਵੇ ਅਤੇ ਗ੍ਰਿਹਸਤ ਜੀਵਨ ਅਤੇ ਸਮਾਜਿਕ ਜੀਵਨ ਨੂੰ ਗੁਰਬਾਣੀ ਅਨੁਸਾਰ ਢਾਲ ਲਿਆ ਜਾਵੇ ਤਾਂ ਸੁਭਾਵਿਕ ਹੈ ਕਿ ਸਿੱਖ ਸੱਭਿਆਚਾਰ ਸਾਰੇ ਸੰਸਾਰ ਦੇ ਲਈ ਇਕ ਮਾਡਲ ਸੱਭਿਆਚਾਰ ਬਣ ਸਕੇ। ਸਾਦਗੀ, ਸੰਜਮ, ਕਿਰਤ, ਵੰਡ ਛਕਣ ਆਦਿ ਮਹਾਨ ਗੁਣਾਂ ਸਦਕਾ ਸਿੱਖ ਸੱਭਿਆਚਾਰ ਕੁਦਰਤ ਦੇ ਵਿਧਾਨ ਅਤੇ ਪਰਮਾਤਮਾ ਦੇ ਹੁਕਮ ਵਿਚ ਚੱਲਣ ਦੀ ਤਰਜਮਾਨੀ ਕਰਨ ਦੇ ਸਮਰੱਥ ਹੋ ਸਕਦਾ ਹੈ। ਲੋੜ ਹੈ ਇਸ ਨੂੰ ਪਦਾਰਥਵਾਦ ਦੀ ਦੌੜ, ਫੈਸ਼ਨ ਅਤੇ ਅਸ਼ਲੀਲਤਾ ਦੇ ਪ੍ਰਦੂਸ਼ਣ, ਆਲਸ, ਐਸ਼ਪ੍ਰਸਤੀ, ਅਨਿਆਂ ਅਤੇ ਲੁੱਟ-ਖਸੁੱਟ, ਨਾਬਰਾਬਰੀ ਜਿਹੇ ਔਗੁਣਾਂ ਤੋਂ ਬਚਾ ਕੇ ਰੱਖਣ ਦੀ!



# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮਾਜਿਕ ਸੁਧਾਰ

*-ਸ. ਸ਼ਮਸ਼ੇਰ ਸਿੰਘ 'ਅਸ਼ੋਕ'*

## ਧਰਮ ਤੇ ਸਮਾਜ

ਮਨੁੱਖੀ ਸਮਾਜ ਦੀ ਅਸਲੀਅਤ ਨੂੰ ਸਮਝਣ ਲਈ ਸਭ ਤੋਂ ਪਹਿਲਾਂ ਇਹ ਜਾਣਨਾ ਜ਼ਰੂਰੀ ਹੈ ਕਿ ਧਰਮ ਤੇ ਸਮਾਜ ਦੋਵੇਂ ਮੁੱਢ-ਕਦੀਮ ਤੋਂ ਇਕ ਦੂਜੇ ਦੇ ਸਹਾਰੇ ਇੱਕਮਿਕ ਹੋ ਕੇ ਚੱਲਦੇ ਆਏ ਹਨ। ਧਰਮ ਰੱਬੀ ਅਹਿਸਾਸ, ਜੀਵ ਨਾਲ ਈਸ਼ਵਰ ਨਾਲ ਜੀਵ ਦੇ ਤਾਲਮੇਲ ਦਾ ਹੀ ਦੂਜਾ ਨਾਂ ਹੈ। ਇਸ ਲਈ ਜੇ ਧਰਮ ਵਿਚ ਦੁਬਿਧਾ ਦਾ ਦਖਲ ਹੋਵੇ ਤਾਂ ਨਾਨਾ-ਪ੍ਰਕਾਰ ਦੀਆਂ ਸਮਾਜਿਕ ਬੁਰਾਈਆਂ ਆਪੇ ਹੀ ਆ ਵਿਖਾਈ ਦੇਂਦੀਆਂ ਹਨ। ਜਗਤ-ਸੁਧਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਵਿੱਤਰ ਬਾਣੀ ਵਿਚ ਸਭ ਤੋਂ ਪਹਿਲਾਂ "ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥" ਕਹਿ ਕੇ ਇੱਕੋ ਰੱਬੀ ਏਕਤਾ ਦਾ ਅਮਰ ਸੰਦੇਸ਼ ਦਿੱਤਾ ਤੇ ਫੇਰ ਵੱਖੋ-ਵੱਖ ਸਮਾਜਿਕ ਗੁੱਟ-ਬੰਦੀਆਂ ਮਿਟਾ ਕੇ ਇੱਕੋ ਨਵੇਂ ਤੇ ਅਗਾਂਹਵਧੂ ਪੰਥਕ ਸਮਾਜ ਦੀ ਸਥਾਪਨਾ ਕੀਤੀ।

## ਰੱਬੀ ਏਕਤਾ ਕਿਉਂ ਤੇ ਕਿਵੇਂ?

ਗੁਰੂ ਸਾਹਿਬ ਨੇ ਰੱਬੀ ਏਕਤਾ ਨੂੰ ਕਿਉਂ ਤਰਜੀਹ ਦਿੱਤੀ? ਇਸ ਦਾ ਵੀ ਇਕ ਖਾਸ ਕਾਰਨ ਹੈ। ਉਹ ਕਾਰਨ ਇਹ ਕਿ ਸਭ ਤੋਂ ਪਹਿਲਾ ਅਸੂਲ-ਈਸ਼ਵਰ ਇਕ ਦੇਸ਼-ਵਿਆਪੀ ਨਹੀਂ, ਸਰਬ-ਵਿਆਪੀ ਹੈ। ਇਸ ਸੰਬੰਧੀ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਕਥਨ ਹੈ:

*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥* (ਪੰਨਾ ੬੮੪)

ਦੂਜੀ ਅਸਲੀਅਤ ਇਹ ਕਿ ਈਸ਼ਵਰ ਨੇ ਜਿਤਨੀ ਵੀ ਸ੍ਰਿਸ਼ਟੀ ਸਾਜੀ ਹੈ, ਉਹ ਸਭ ਇੱਕੋ ਨੂਰ ਦੀ ਉਪਜ ਨਿਪਜ ਹੈ। ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਦਾ ਫ਼ੁਰਮਾਨ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ ਰਹਾਉ॥*
*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥*
*ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥* (ਪੰਨਾ ੧੩੪੯-੫੦)

## ਸੰਪ੍ਰਦਾਇਕ ਅਨੇਕਤਾ:

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾ ਕੇਵਲ ਇਕ ਈਸ਼ਵਰਵਾਦ ਉੱਤੇ ਹੀ ਆਪਣੀ ਬਾਣੀ ਰਾਹੀਂ ਜ਼ੋਰ ਦਿੱਤਾ, ਸਗੋਂ "ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ' ਦੱਸ ਕੇ ਸੰਪ੍ਰਦਾਇਕ

ਅਨੇਕਤਾ ਜਾਂ ਫਿਰਕਾਪ੍ਰਸਤੀ ਦਾ ਵੀ ਸਖ਼ਤ ਵਿਰੋਧ ਕੀਤਾ, ਜਿਵੇਂ ਕਿ ਆਪ ਫ਼ਰਮਾਉਂਦੇ ਹਨ:

*ਬਦਫੈਲੀ ਗੈਬਾਨਾ ਖਸਮੁ ਨ ਜਾਣਈ॥ ਸੋ ਕਹੀਐ ਦੇਵਾਨਾ ਆਪੁ ਨ ਪਛਾਣਈ॥*
*ਕਲਹਿ ਬੁਰੀ ਸੰਸਾਰਿ ਵਾਦੇ ਖਪੀਐ॥ ਵਿਣੁ ਨਾਵੈ ਵੇਕਾਰਿ ਭਰਮੇ ਪਚੀਐ॥*
*ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ॥ ਕੁਫਰ ਗੋਅ ਕੁਫਰਾਣੈ ਪਇਆ ਦਝਸੀ॥*
*ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥ ਸਿਝੈ ਦਰਿ ਦੀਵਾਨਿ ਆਪੁ ਗਵਾਈਐ॥*
*(ਪੰਨਾ ੧੪੨)*

ਫਿਰ ਅੱਗੇ ਜਾ ਕੇ ਇਸੇ ਕਥਨ ਦੀ ਪ੍ਰੋੜ੍ਹਤਾ ਵਿਚ ਅੰਧ-ਵਿਸ਼ਵਾਸੀ ਦੀ ਅਸਲੀਅਤ ਇਸ ਤਰ੍ਹਾਂ ਕਰੜੀ ਟੀਕਾ-ਟਿੱਪਣੀ ਕਰ ਕੇ ਉਘੇੜਦੇ ਹਨ:

*ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥*
*ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥*
*ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥*
*ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ॥*
*ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ॥*
*ਮੰਨੇ ਨਾਉ ਬਿਸੰਖ ਦਰਗਹ ਪਾਵਣਾ॥*
*ਖਾਲਕ ਕਉ ਆਦੇਸੁ ਢਾਢੀ ਗਾਵਣਾ॥*
*ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ॥ (ਪੰਨਾ ੧੪੮)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸੇ ਕਥਨ ਦੀ ਵਿਆਖਿਆ ਵਜੋਂ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਖਟ ਦਰਸ਼ਨ ਦੇ ਮੁਕਾਬਲੇ 'ਤੇ ਇੱਕੋ-ਇੱਕ ਗੁਰ ਦਰਸ਼ਨ ਦੀ ਪ੍ਰੋੜ੍ਹਤਾ ਕਰਦਿਆਂ ਇਸ ਤਰ੍ਹਾਂ ਲਿਖਿਆ ਹੈ:

*ਖਟੁ ਦਰਸਨੁ ਵਰਤੈ ਵਰਤਾਰਾ॥*
*ਗੁਰ ਕਾ ਦਰਸਨੁ ਅਗਮ ਅਪਾਰਾ॥੧॥*
*ਗੁਰ ਕੈ ਦਰਸਨਿ ਮੁਕਤਿ ਗਤਿ ਹੋਇ॥*
*ਸਾਚਾ ਆਪਿ ਵਸੈ ਮਨਿ ਸੋਇ॥੧॥ ਰਹਾਉ॥ (ਪੰਨਾ ੩੬੦-੬੧)*

**ਸਮਾਜਿਕ ਫੁੱਟ, ਵਰਨ-ਵਿਵਸਥਾ ਤੇ ਜਾਤ-ਪਾਤ ਦਾ ਕਲੰਕ:**

ਚਾਰ ਵਰਨ (ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ) ਅਤੇ ਇਨ੍ਹਾਂ ਤੋਂ ਅੱਗੇ ਚੱਲ ਕੇ ਪੈਦਾ ਹੋਏ ਜਾਤ-ਪਾਤ ਦੇ ਅਨੇਕਾਂ ਝਮੇਲੇ ਪੈਦਾ ਹੋਏ। ਜਗਤ-ਸੁਧਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਰਨ-ਵਿਵਸਥਾ ਤੇ ਜਾਤ-ਪਾਤ ਦੇ ਇਸ ਕਲੰਕ ਨੂੰ ਚੰਗੀ ਤਰ੍ਹਾਂ ਤੱਕਿਆ ਤੇ ਜਨ-ਸਮਾਜ ਦੇ ਅੰਚਲ ਤੋਂ ਇਹ ਧੱਬਾ ਲਾਹੁਣ ਦਾ ਜਤਨ ਇਹ ਹੁਕਮੀ ਫ਼ੁਰਮਾਨ ਜਾਰੀ ਕਰ ਕੇ ਕੀਤਾ:

*– ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥ (ਪੰਨਾ ੮੩)*
*– ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥ (ਪੰਨਾ ੧੫)*
*– ਜਾਤੀ ਦੈ ਕਿਆ ਹਥਿ ਸਚੁ ਪਰਖੀਐ॥*

*ਮਹੁਰਾ ਹੋਵੈ ਹਥਿ ਮਰੀਐ ਚਖੀਐ॥* (ਪੰਨਾ ੧੪੨)

*- ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥* (ਪੰਨਾ ੧੩੩੦)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਾਤ-ਪਾਤ ਤੇ ਵਰਨ-ਵਿਵਸਥਾ ਤੋਂ ਉਲਟ ਇਨ੍ਹਾਂ ਹੀ ਹੁਕਮਾਂ ਦੀ ਤਸ਼ਰੀਹ ਕਰਦੇ ਹੋਇਆਂ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਕਈ ਅਟੱਲ ਸੱਚਾਈਆਂ ਇਸ ਤਰ੍ਹਾਂ ਬਿਆਨ ਕੀਤੀਆਂ ਹਨ:

*ਜਾਤਿ ਕਾ ਗਰਬੁ ਨ ਕਰੀਅਹੁ ਕੋਈ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥੧॥*
*ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥ ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥*
(ਪੰਨਾ ੧੧੨੭-੧੧੨੮)

ਭਗਤ ਕਬੀਰ ਜੀ ਨੇ ਚਾਰੇ ਵਰਨਾਂ ਦਾ ਬੜੇ ਕਰੜੇ ਆਲੋਚਨਾਤਮਕ ਢੰਗ ਨੂੰ ਅਪਣਾ ਕੇ ਇਨ੍ਹਾਂ ਸ਼ਬਦਾਂ ਰਾਹੀਂ ਕੀਤਾ ਹੈ:

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ॥੧॥...*
*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥ ਤਉ ਆਨ ਬਾਟ ਕਾਹੇ ਨਹੀ ਆਇਆ॥੨॥*
*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥ ਹਮ ਕਤ ਲੋਹੂ ਤੁਮ ਕਤ ਦੂਧ॥੩॥*
*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥੭॥*
(ਪੰਨਾ ੩੨੪-੩੨੫)

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸੇ ਕਾਰਨ ਵਰਨ-ਵਿਵਸਥਾ ਤੇ ਸੰਪ੍ਰਦਾਇਕ ਵਖਰੇਵਿਆਂ ਤੋਂ ਇਕ ਪਾਸੇ ਰਹਿ ਕੇ ਇਨਸਾਨੀਅਤ ਦੇ ਇੱਕੋ ਆਦਰਸ਼ਵਾਦ ਨੂੰ ਬੜੀ ਉੱਚੀ ਆਵਾਜ਼ ਨਾਲ ਅਪਣਾਇਆ ਤੇ ਕਥਨ ਕੀਤਾ ਹੈ:

*ਨਾ ਹਮ ਹਿੰਦੂ ਨ ਮੁਸਲਮਾਨ॥*
*ਅਲਹ ਰਾਮ ਕੇ ਪਿੰਡੁ ਪਰਾਨ॥੪॥* (ਪੰਨਾ ੧੧੩੬)

ਸਮਾਜ ਸੁਧਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਇਹ ਕਥਨ ਕਰ ਰਹੇ ਹਨ:

*ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ॥*
*ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ॥* (ਪੰਨਾ ੧੩੪੫)

ਜਾਤ-ਵਰਨ ਦੇ ਇਸ ਝਮੇਲੇ ਦਾ ਕਤਈ ਤੌਰ 'ਤੇ ਭੋਗ ਹੀ ਪਾ ਦਿੱਤਾ ਹੈ।

**ਫੋਕਟ ਕਰਮਕਾਂਡ:**

ਗੁਰੂ ਸਾਹਿਬ ਨੇ ਅਕਾਲ ਪੁਰਖ ਨੂੰ ਸਰਬ-ਵਿਆਪਕ ਤੇ ਸਾਰੇ ਜਗਤ ਦਾ ਕਰਤਾ ਦੱਸ ਕੇ ਫਿਰ ਇਸ ਦੁਨੀਆਦਾਰੀ ਦੇ ਫੋਕਟ ਕਰਮਕਾਂਡ, ਜੋ ਜਨ-ਸਮਾਜ ਵਿਚ ਪਰਸਪਰ ਭਰਮਾਂ ਤੇ ਭੁਲੇਖਿਆਂ ਦੀ ਕੰਧ ਖੜ੍ਹੀ ਕਰ ਕੇ ਇਨਸਾਨੀਅਤ ਦਾ ਰੁਤਬਾ ਘਟਾਉਂਦੇ ਹਨ, ਗੁਰਬਾਣੀ ਰਾਹੀਂ ਚੰਗੀ ਤਰ੍ਹਾਂ ਖੰਡਨ ਕੀਤੇ ਹਨ। ਆਮ ਲੋਕ ਫੋਕਟ ਕਰਮ ਕਰਦੇ ਹਨ ਜਿਵੇਂ ਜਨਮ-ਮਰਨ ਤੇ ਸੂਤਕ-ਪਾਤਕ, ਬਾਲਕ ਅਵਸਥਾ ਵਿਚ ਜੰਞੂ ਸੰਸਕਾਰ, ਨਾਨਾ ਪ੍ਰਕਾਰ ਦੇ ਸਗਨ-ਅਪਸਗਨ ਆਤਮਿਕ ਸ਼ਾਂਤੀ ਤੇ ਸ਼ੁੱਧੀ ਲਈ ਤੀਰਥ-ਇਸ਼ਨਾਨ, ਜੀਵਾਂ ਦੇ ਬਲਿਦਾਨ ਤੇ ਯੱਗ ਕਰਮ ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਫੋਕਟ ਕਰਮਕਾਂਡਾਂ ਬਾਰੇ ਇਹ ਮਹਾਂਵਾਕ ਖਾਸ ਤੌਰ 'ਤੇ ਵਿਚਾਰਨ ਤੇ ਮਨਨ ਕਰਨਯੋਗ ਹਨ:

੧. ਪਰਮੇਸ਼ਰ ਦੇ ਨਾਂ ਤੋਂ ਬਗੈਰ ਹੋਰ ਸਾਰੇ ਕਰਮਕਾਂਡ ਵਿਅਰਥ ਹਨ:

*ਹਰਿ ਬਿਨੁ ਅਵਰ ਕ੍ਰਿਆ ਬਿਰਥੇ॥*
*ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥੧॥ ਰਹਾਉ॥*
*ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ॥*
*ਆਗੈ ਚਲਣੁ ਅਉਰੁ ਹੈ ਭਾਈ ਊੰਹਾ ਕਾਮਿ ਨ ਆਇਆ॥੧॥*
*ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ॥*
*ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ॥੨॥*
*ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ॥*
*ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥੩॥* *(ਪੰਨਾ ੨੧੬)*

੨. ਸੂਤਕ ਪਾਤਕ ਦਾ ਖੰਡਨ:

*ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥*
*ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥*
*ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥*
*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥*
*ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥*
*ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥੧॥* *(ਪੰਨਾ ੪੭੨)*

੩. ਸਗਨ-ਅਪਸਗਨਾਂ ਦੇ ਭਰਮ ਗੁਰਸਿੱਖ ਨਹੀਂ ਮੰਨਦੇ:

*- ਜਬ ਆਪਨ ਆਪੁ ਆਪਿ ਉਰਿ ਧਾਰੈ॥*
*ਤਉ ਸਗਨ ਅਪਸਗਨ ਕਹਾ ਬੀਚਾਰੈ॥* *(ਪੰਨਾ ੨੯੧)*
*- ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥*
*ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ॥* *(ਪੰਨਾ ੪੦੧)*

ਭਾਈ ਗੁਰਦਾਸ ਜੀ ਨੇ ਗੁਰਸਿੱਖਾਂ ਦੇ ਇਸੇ ਅਕੀਦੇ ਦੀ ਤਸ਼ਰੀਹ ਕਰਦਿਆਂ ਹੋਇਆਂ 'ਵਾਰਾਂ ਗਿਆਨ ਰਤਨਾਵਲੀ' ਵਿਚ ਇਸ ਤਰ੍ਹਾਂ ਲਿਖਿਆ ਹੈ:

*ਸਉਣ ਸਗੁਨ ਵੀਚਾਰਣੇ ਨਉ ਗ੍ਰਿਹ ਬਾਰਹ ਰਾਸਿ ਵੀਚਾਰਾ।*
*ਕਾਮਣ ਟੂਣੇ ਅਉਸੀਆ ਕਣਸੋਈ ਪਾਸਾਰ ਪਸਾਰਾ।*
*ਗਦਹੁ ਕੁਤੇ ਬਿਲੀਆ ਇਲ ਮਲਾਲੀ ਗਿੱਦੜ ਛਾਰਾ।*
*ਨਾਰਿ ਪੁਰਖੁ ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ।*
*ਥਿਤਿ ਵਾਰ ਭਦ੍ਰਾ ਭਰਮ ਦਿਸਾਸੂਲ ਸਹਸਾ ਸੈਸਾਰਾ।*
*ਵਲਛਲ ਕਰਿ ਵਿਸਵਾਸ ਲਖ ਬਹੁ ਚੁਖੀ ਕਿਉ ਰਵੈ ਭਤਾਰਾ।*
*ਗੁਰਮੁਖਿ ਸੁਖ ਫਲੁ ਪਾਰ ਉਤਾਰਾ॥* *(ਵਾਰ ੫:੮)*

ਸੋ ਇਸੇ ਕਾਰਨ ਸਿੱਖ ਆਤਮਿਕ ਸ਼ਾਂਤੀ ਲਈ ਵੀ ਫੋਕਟ ਕਰਮਕਾਂਡ ਉੱਤੇ ਵਿਸ਼ਵਾਸ ਨਹੀਂ ਰੱਖਦੇ।

**ਵਿਹਾਰ ਸੁਧਾਰ:**

ਇਹ ਤਾਂ ਹੋਏ ਧਰਮ-ਕਰਮ ਨਾਲ ਆਤਮਿਕ ਸੰਬੰਧ ਰੱਖਣ ਵਾਲੇ ਸਮਾਜਿਕ ਸੁਧਾਰ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਤੇ ਹੁਣ ਅੱਗੇ ਲਓ ਨਿਰੋਲ ਦੁਨੀਆਂਦਾਰੀ ਦਾ ਸੁਧਾਰਕ

ਪੱਖ। ਇਸ ਸੰਸਾਰਿਕ ਪੱਖ ਵਿਚ ਪਤੀ-ਪਤਨੀ ਦੀ ਚੋਣ, ਵਿਆਹ, ਦਾਜ-ਦਹੇਜ, ਹੋਰ ਸਮਾਜਿਕ ਗੁਣ-ਔਗੁਣ, ਗ੍ਰਿਹਸਤ ਆਸ਼ਰਮ ਦਾ ਸੁਧਾਰ, ਪੁੰਨ-ਦਾਨ ਆਦਿ ਗੱਲਾਂ ਆਉਂਦੀਆਂ ਹਨ। ਗੁਰੂ ਸਾਹਿਬ ਨੇ ਆਪਣੀ ਪਵਿੱਤਰ ਬਾਣੀ ਵਿਚ ਸਮਾਜਿਕ ਸੁਧਾਰ ਸੰਬੰਧੀ ਇਨ੍ਹਾਂ ਸਾਰੀਆਂ ਹੀ ਗੱਲਾਂ ਨੂੰ ਬੜੀ ਖ਼ੂਬੀ ਨਾਲ ਛੁਹਿਆ ਤੇ ਇਨ੍ਹਾਂ ਬਾਰੇ ਬੜੀਆਂ ਅਮੋਲਕ ਨਸੀਹਤਾਂ ਕੀਤੀਆਂ ਹਨ, ਜਿਵੇਂ:

੧. ਪਤੀ ਦੀ ਚੋਣ :

*ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ॥*
*ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ॥*
*ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ॥*
*ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ॥*
*ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ॥*
*ਤਿਸ ਸਉ ਨੇਹੁ ਨ ਕੀਚਈ ਜਿ ਦਿਸੈ ਚਲਣਹਾਰੁ॥*
*ਨਾਨਕ ਜਿਨ੍ਹੀ ਇਵ ਕਰਿ ਬੁਝਿਆ ਤਿਨ੍ਹਾ ਵਿਟਹੁ ਕੁਰਬਾਣੁ॥* *(ਪੰਨਾ ੧੪੧੦)*

੨. ਵਿਆਹ ਦਾਜ-ਦਹੇਜ ਤੋਂ ਪ੍ਰਹੇਜ਼:

*ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥*
*ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥*
*ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ॥*
*ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ॥*
*ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥*
*ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥* *(ਪੰਨਾ ੭੯)*

੩. ਵਿਆਹ ਤੋਂ ਪਹਿਲਾਂ ਪੇਵਕੜੇ ਰਹਿੰਦਿਆਂ ਹੀ ਪਤੀ ਦਾ ਸਨੇਹ-ਭਾਵ ਤੇ ਡਰ:

*- ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ॥*
*ਊਚਉ ਪਰਬਤੁ ਗਾਖੜੋ ਨਾ ਪਉੜੀ ਤਿਤੁ ਤਾਸੁ॥*
*ਗੁਰਮੁਖਿ ਅੰਤਰਿ ਜਾਣਿਆ ਗੁਰਿ ਮੇਲੀ ਤਰੀਆਸੁ॥* *(ਪੰਨਾ ੬੩)*

*- ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ॥*
*ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ॥*
*ਹਰਿ ਸੁਖਦਾਤਾ ਮਨਿ ਨਹੀ ਵਸਿਆ ਅੰਤਿ ਗਇਆ ਪਛੁਤਾਈ॥੪॥*
*ਪੇਈਅੜੈ ਜਗਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ॥*
*ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ॥*
*ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ॥* *(ਪੰਨਾ ੬੫)*

*- ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ॥*
*ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥* *(ਪੰਨਾ ੫੦)*

ਨਿਮਰਤਾ ਤੇ ਖ਼ਿਮਾ ਦੇ ਗੁਣ:

*ਪ੍ਰਸ਼ਨ-* *ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥*

*ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥*

ਉੱਤਰ- *ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*

*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥* *(ਪੰਨਾ ੧੩੮੪)*

ਬਤੀਹ ਸੁਲੱਖਣੀ ਇਸਤਰੀ ਉਹ ਹੈ, ਜਿਸ ਵਿਚ ਇਹ ਗੁਣ ਹੋਣ:

*ਬਤੀਹ ਸੁਲਖਣੀ ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥*
*ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥੩॥*
*ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥*
*ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥*

*(ਪੰਨਾ ੩੭੧)*

ਚੰਗੀਆਂ ਇਸਤਰੀਆਂ ਦੇ ਇਹੋ ਗੁਣ ਗ੍ਰਿਹਸਤ ਆਸ਼ਰਮ ਦੇ ਸੁਧਾਰ ਦਾ ਮੁੱਢ ਬੰਨ੍ਹਦੇ ਤੇ ਉਸ ਨੂੰ ਸਵਰਗ ਦਾ ਅਧਿਕਾਰੀ ਬਣਾਉਂਦੇ ਹਨ।

ਇਸਤਰੀਬ੍ਰਤ ਧਰਮ ਤੇ ਸਤੀ ਦੀ ਰਸਮ:

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਤੀਬ੍ਰਤ ਤੇ ਇਸਤਰੀਬ੍ਰਤ ਧਰਮ ਦੀ ਬੜੀ ਮਹਿਮਾ ਹੈ, ਪਰ ਭਾਰਤ ਦੀ ਪੁਰਾਤਨ ਚਲੀ ਆ ਰਹੀ ਸਤੀ ਦੀ ਰਸਮ ਨੂੰ ਤਿਆਗ ਦੇਣ ਦੀ ਹਦਾਇਤ ਵੀ ਕੀਤੀ ਹੈ, ਜਿਵੇਂ ਕਿ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਸੂਹੀ ਕੀ ਵਾਰ ਵਿਚ ਇਸ ਰਸਮ ਦਾ ਪਰਦਾ ਚਾਕ ਕਰਦੇ ਹੋਏ ਹੁਕਮ ਫ਼ਰਮਾਉਂਦੇ ਹਨ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥੧॥*
*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥੨॥*
*ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ॥*
*ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ॥*
*ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ॥*
*ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ॥* *(ਪੰਨਾ ੭੮੭)*

**ਸਮਾਜਿਕ ਬੁਰਾਈਆਂ ਦਾ ਸੁਧਾਰ:**

ਸਮਾਜਿਕ ਬੁਰਾਈਆਂ ਵਿਚ ਚੋਰੀ, ਯਾਰੀ, ਸ਼ਰਾਬਨੋਸ਼ੀ, ਜੂਏਬਾਜ਼ੀ ਆਦਿ ਔਗੁਣ ਬਹੁਤੇ ਮਸ਼ਹੂਰ ਹਨ, ਜੋ ਹਮੇਸ਼ਾਂ ਹਰ ਪਾਸਿਓਂ ਰੋਗ ਬਣ ਕੇ ਚੰਮੜੇ ਰਹਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਔਗੁਣਾਂ ਤੋਂ ਬਚਣ ਲਈ ਇਨਸਾਨ ਨੂੰ ਬੜੇ ਸ਼ੁਭ ਤੇ ਕੀਮਤੀ ਉਪਦੇਸ਼ ਦਿੱਤੇ ਹੋਏ ਮਿਲਦੇ ਹਨ, ਜਿਵੇਂ-

੧. ਚੋਰੀ ਤੇ ਠੱਗੀ ਕਿਉਂ ਬੁਰੀ ਚੀਜ਼ ਹੈ? ਗੁਰੂ ਸਾਹਿਬ ਇਸ ਪ੍ਰਸ਼ਨ ਦਾ ਉੱਤਰ ਇਸ ਤ੍ਰਾਂ ਦਿੰਦੇ ਹਨ :

*- ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥*
*ਸੁਣਿ ਮਨ ਅੰਧੇ ਕੁਤੇ ਕੂੜਿਆਰ॥ ਬਿਨੁ ਬੋਲੇ ਬੂਝੀਐ ਸਚਿਆਰ॥*
*ਚੋਰੁ ਸੁਆਲਿਉ ਚੋਰੁ ਸਿਆਣਾ॥ ਖੋਟੇ ਕਾ ਮੁਲੁ ਏਕੁ ਦੁਗਾਣਾ॥*

*ਜੇ ਸਾਥਿ ਰਖੀਐ ਦੀਜੈ ਰਲਾਇ॥ ਜਾ ਪਰਖੀਐ ਖੋਟਾ ਹੋਇ ਜਾਇ॥*

*(ਪੰਨਾ ੬੬੨)*

*- ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥*
*ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥*
*ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥*
*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥* *(ਪੰਨਾ ੪੭੨)*

(੨) ਸ਼ਰਾਬਨੋਸ਼ੀ ਚੋਰੀ-ਯਾਰੀ ਦੀ ਜੜ੍ਹ ਹੋਣ ਕਰਕੇ ਇਕ ਬਹੁਤ ਵੱਡਾ ਐਬ ਹੈ। ਗੁਰੂ ਸਾਹਿਬ ਇਸ ਐਬ ਤੋਂ ਬਚਣ ਦਾ ਉਪਦੇਸ਼ ਕਰਦੇ ਹਨ:

*- ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥*
*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥* *(ਪੰਨਾ ੫੫੪)*
*- ਇਤ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥* *(ਪੰਨਾ ੫੫੩)*

ਚੋਰੀ, ਸ਼ਰਾਬਨੋਸ਼ੀ ਤੋਂ ਵਧ ਕੇ ਅਗਲਾ ਐਬ ਹੈ ਯਾਰੀ ਅਥਵਾ ਪਰ-ਇਸਤਰੀ ਗਮਨ। ਇਸ ਲਾਹਨਤ ਤੋਂ ਬਚਣ ਲਈ ਗੁਰੂ ਸਾਹਿਬ ਇਸ ਮੰਦੇ ਕਰਮ ਦੇ ਅੱਕ, ਨਿੰਮ ਤੇ ਤੁੰਮੇ ਦੀ ਕੁੜੱਤਣ ਨਾਲ ਮੇਲ ਕੇ ਨੁਕਸ ਦੱਸਦੇ ਹੋਏ ਲਿਖਦੇ ਹਨ:

*- ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ॥*
*ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥* *(ਪੰਨਾ ੪੦੩)*
*- ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ॥*
*ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥* *(ਪੰਨਾ ੧੩੬੨)*

ਇਸ ਤਰ੍ਹਾਂ ਜੂਏਬਾਜ਼ੀ ਦਾ ਗੁਨਾਹ ਵੀ ਚੋਰੀ-ਯਾਰੀ ਤੇ ਸ਼ਰਾਬਨੋਸ਼ੀ ਦਾ ਹੀ ਇਕ ਅਗਲਾ ਪੜਾਅ ਹੈ। ਮਹਾਂਭਾਰਤ ਦੇ ਕਥਨ ਅਨੁਸਾਰ ਪੰਜ ਪਾਂਡਵਾਂ ਨੇ ਜੂਏਬਾਜ਼ੀ ਦੇ ਝੱਸ ਵਿਚ ਦਰੋਪਤੀ ਸਮੇਤ ਆਪਣਾ ਸਭ ਕੁਝ ਹਾਰ ਦਿੱਤਾ ਸੀ ਤੇ ਕੁਰੂਕਸ਼ੇਤਰ ਦੀ ਰਣਭੂਮੀ ਵਿਚ ਵੱਡੇ-ਵੱਡੇ ਰਾਜੇ-ਰਾਣਿਆਂ ਸਮੇਤ ਉਨ੍ਹਾਂ ਦੇ ਖੂਹਣੀਆਂ ਦੀਆਂ ਖੂਹਣੀਆਂ ਕਟਕ ਖਤਮ ਹੋ ਗਏ ਸਨ, ਜਿਵੇਂ ਕਿ ਸੰਕੇਤ ਵਜੋਂ ਜਗਤ-ਸੁਧਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਇਸੇ ਸਰਬਨਾਸ਼ ਦਾ ਖਾਕਾ ਖਿੱਚਦਿਆਂ ਹੋਇਆ ਲਿਖਿਆ ਹੈ:

*ਗੈਵਰ ਹੈਵਰ ਕੰਚਨ ਸੁਤ ਨਾਰੀ॥*
*ਬਹੁ ਚਿੰਤਾ ਪਿੜ ਚਾਲੈ ਹਾਰੀ॥*
*ਜੂਐ ਖੇਲਣੁ ਕਾਚੀ ਸਾਰੀ॥* *(ਪੰਨਾ ੨੨੨)*

ਇਸ ਲਈ ਜਿਹੜੇ ਮੰਦੇ ਭਾਗਾਂ ਵਾਲੇ ਵਿਅਕਤੀ ਇਸ ਤਰ੍ਹਾਂ ਦੇ ਐਬਾਂ ਵਿਚ ਪੈ ਕੇ ਆਪਣੇ ਨਾਂ ਨੂੰ ਦਾਗ਼ ਲਾ ਕੇ ਕੁਲ ਦੇ ਕਲੰਕ ਬਣਦੇ ਹਨ, ਉਨ੍ਹਾਂ ਬਾਰੇ ਹੀ ਗੁਰੂ ਸਾਹਿਬ ਦਾ ਫੁਰਮਾਨ ਹੈ:

*ਦਾਗ ਦੋਸ ਮੁਹਿ ਚਲਿਆ ਲਾਇ॥ ਦ੍ਰਗਹ ਬੈਸਣ ਨਾਹੀ ਜਾਇ॥* *(ਪੰਨਾ ੬੬੨)*

'ਤੇ ਫਿਰ ਅੱਗੇ ਚੱਲ ਕੇ ਮੰਦੇ ਕੰਮਾਂ ਦਾ ਮੰਦਾ ਨਤੀਜਾ ਦੱਸ ਕੇ ਲਿਖਿਆ ਹੈ:

*ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥*
*ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥* (ਪੰਨਾ ੧੨੮੭)

ਜਨ-ਸਮਾਜ ਦੇ ਸਦੀਵੀ ਸੁਧਾਰ ਨੂੰ ਮੁੱਖ ਰੱਖ ਕੇ ਗੁਰੂ ਸਾਹਿਬ ਨੇ ਆਪਣੀ ਬਾਣੀ ਰਾਹੀਂ ਇਕ ਦੋ ਨੁਕਤੀਆ ਸਿਧਾਂਤ ਇਸ ਤਰ੍ਹਾਂ ਸਾਡੇ ਸਾਹਮਣੇ ਰੱਖਿਆ ਹੈ ਕਿ ਕੂੜ-ਕਪਟ ਤੋਂ ਬਚੋ, ਹਮੇਸ਼ਾਂ ਸੱਚ ਬੋਲੋ ਤੇ ਸੱਚ ਦੇ ਰਾਹ ਚੱਲੋ, ਪਰਸਪਰ ਕਲਹ ਜਾਂ ਲੜਾਈ-ਝਗੜੇ ਨਾ ਕਰੋ, ਪ੍ਰੇਮ ਨਾਲ ਰਹੋ, ਮੰਦਾ-ਫਿੱਕਾ ਕਿਸੇ ਨੂੰ ਨਾ ਕਹੋ, ਹਰੇਕ ਵਿਅਕਤੀ ਨੂੰ ਰੱਬ ਦਾ ਰੂਪ ਮੰਨ ਕੇ ਉਸ ਦਾ ਉਚਿਤ ਸਤਿਕਾਰ ਕਰੋ, ਕਿਸੇ ਦਾ ਦਿਲ ਨਾ ਦੁਖਾਓ, ਸੇਵਾ-ਭਾਵ ਨੂੰ ਅਪਣਾਓ, ਹਮੇਸ਼ਾਂ ਨਿਮਰਤਾ ਰੱਖੋ, ਵਿੱਦਿਆ ਪੜ੍ਹੋ ਤੇ ਗੁਰ-ਸਿਖਿਆ ਉਤੇ ਮਨ, ਬਚਨ, ਕਰਮ ਕਰਕੇ ਅਮਲੀ ਵਰਤੋਂ ਕਰੋ, ਜਿਵੇਂ ਕਿ ਅੱਗੇ ਦਿੱਤੇ ਜਾ ਰਹੇ ਗੁਰ-ਪ੍ਰਮਾਣਾਂ ਤੋਂ ਪ੍ਰੇਰਨਾ ਮਿਲਦੀ ਹੈ:

੧. ਸੱਚਾ ਮਾਰਗ :

*- ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥* (ਪੰਨਾ ੧੩੬)
*- ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* (ਪੰਨਾ ੬੨)

੨. ਕਲਹ ਬੁਰੀ ਹੈ:

*ਕਲਹਿ ਬੁਰੀ ਸੰਸਾਰਿ ਵਾਦੇ ਖਪੀਐ॥* (ਪੰਨਾ ੧੪੨)

੩. ਬਹੁਤਾ ਨਾ ਬੋਲੋ:

*ਬਹੁਤਾ ਬੋਲਣੁ ਝਖਣੁ ਹੋਇ॥ ਵਿਣੁ ਬੋਲੇ ਜਾਣੈ ਸਭੁ ਸੋਇ॥* (ਪੰਨਾ ੬੬੧)

੪. ਹਉਮੈ (ਅਹੰਕਾਰ) ਨਾ ਕਰੋ:

*- ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥* (ਪੰਨਾ ੫੬੦)
*- ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ॥* (ਪੰਨਾ ੩੧੨)
*- ਊਚਾ ਚੜੈ ਸੁ ਪਵੈ ਪਇਆਲਾ॥ ਧਰਨਿ ਪੜੈ ਤਿਸੁ ਲਗੈ ਨ ਕਾਲਾ॥* (ਪੰਨਾ ੩੨੪)

੫. ਮੰਦਾ ਕਿਸੇ ਨੂੰ ਨਾ ਕਹੋ ਤੇ ਨਾ ਕਿਸੇ ਦਾ ਦਿਲ ਦੁਖਾਓ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥* (ਪੰਨਾ ੧੩੮੪)

੬. ਇਸਤਰੀ ਜਾਤੀ ਦਾ ਸਨਮਾਨ :

ਸਾਡੇ ਦੇਸ਼ ਵਿਚ ਪੁਰਾਣਿਕ ਕਾਲ ਤੋਂ ਲੈ ਕੇ ਹੁਣ ਤਕ ਇਸਤਰੀ ਜਾਤੀ ਨੂੰ ਕਈ ਤਰੀਕਿਆਂ ਨਾਲ ਛੁਟਿਆਇਆ ਤੇ ਨਿੰਦਿਆ ਜਾਂ ਭੰਡਿਆ ਜਾਂਦਾ ਰਿਹਾ ਹੈ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਅਜਿਹੀਆਂ ਸਮਾਜਿਕ ਕੁਰੀਤੀਆਂ ਤੋਂ ਪਹਿਲਾਂ ਹੀ ਵਿਰੁੱਧ ਸਨ, ਇਸਤਰੀ ਜਾਤੀ ਨੂੰ ਸ੍ਰਿਸ਼ਟੀ ਰਚਨਾ ਦੀ ਮੁੱਖ ਪਾਤਰ ਅਥਵਾ ਸਿਰਜਨਹਾਰ, ਵਿਸ਼ਵ ਸੱਭਿਅਤਾ ਦੀ ਜਨਮਦਾਤੀ ਤੇ ਜਨ-ਸਮਾਜ ਦੀ ਹਰ ਪਹਿਲੂ ਤੋਂ ਪਾਲਣਹਾਰ ਮੰਨ ਕੇ ਆਪਣੀ ਬਾਣੀ ਰਾਹੀਂ ਇਸ ਤਰ੍ਹਾਂ ਉਚਿਆਇਆ ਤੇ ਸਲਾਹਿਆ ਹੈ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*
*ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥*
*ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥* *(ਪੰਨਾ ੪੭੩)*

ਇਸਤਰੀ ਜਾਤੀ ਪ੍ਰਤੀ ਗੁਰੂ ਸਾਹਿਬ ਦਾ ਇਹ ਵਡੱਪਣ ਸਿਰਫ਼ ਕਥਨੀ-ਮਾਤਰ ਹੀ ਨਹੀਂ, ਸਗੋਂ ਇਸ ਉਪਦੇਸ਼ 'ਪਰ ਸਿੱਖ ਪੰਥ ਵਿਚ ਹਮੇਸ਼ਾਂ ਅਮਲੀ ਤੌਰ 'ਤੇ ਵਰਤੋਂ ਵੀ ਹੁੰਦੀ ਆਈ ਹੈ, ਜਿਸ ਦੇ ਅਨੇਕਾਂ ਪ੍ਰਮਾਣ ਸਾਡੇ ਇਤਿਹਾਸ ਵਿੱਚੋਂ ਮਿਲਦੇ ਹਨ। ਇਸੇ ਵਡੱਪਣ ਕਾਰਨ ਵਿਸ਼ਵ ਸੱਭਿਅਤਾ ਦੇ ਪ੍ਰਾਰੰਭਕ ਕਾਲ ਵਿਚ ਮਨੁੱਖੀ ਕੁਲਾਂ ਮਾਤ੍ਰਿਵੰਸ਼ ਦੇ ਨਾਂ ਨਾਲ ਮਸ਼ਹੂਰ ਸਨ, ਪਿਤ੍ਰਿਵੰਸ਼ ਜਾਂ ਪਿਤਾ ਦੇ ਨਾਂ ਨਾਲ ਨਹੀਂ। ਪਿਤਾ ਦਾ ਨਾਂ ਤਾਂ ਮਨੁੱਖ ਦਾ ਵਡੱਪਣ ਦੱਸਣ ਲਈ ਇਸ ਦੇ ਨਾਲ ਪਿੱਛੋਂ ਟਾਂਕਿਆ ਗਿਆ ਹੈ, ਜਿਸ ਦੀਆਂ ਮਿਸਾਲਾਂ ਵੇਦਿਕ ਸਾਹਿਤ ਵਿਚ ਕਈ ਥਾਈਂ ਮੌਜੂਦ ਹਨ।



# ਸਾਂਝੀਵਾਲਤਾ ਤੇ ਸਰਬੱਤ ਦਾ ਭਲਾ

*-ਡਾ. ਸ਼ਮਸ਼ੇਰ ਸਿੰਘ*

ਮਨੁੱਖ ਦੀ ਪੱਧਰ 'ਤੇ ਹੋਣ ਵਾਲਾ ਅੰਦਰੂਨੀ ਤੇ ਬਾਹਰੀ ਸ਼ਖ਼ਸੀ-ਵਿਕਾਸ ਸੱਭਿਆਚਾਰ ਦੇ ਘੇਰੇ ਵਿਚ ਆਉਂਦਾ ਹੈ। ਰੋਜ਼ਾਨਾ ਜੀਵਨ ਦੀਆਂ ਵਿਹਾਰਕ ਕਿਰਿਆਵਾਂ ਭਾਵ ਰੀਤੀ-ਰਿਵਾਜ, ਵਿਸ਼ਵਾਸ, ਪਹਿਰਾਵੇ, ਖਾਣ-ਪੀਣ, ਰਹਿਣ-ਸਹਿਣ, ਕਦਰਾਂ-ਕੀਮਤਾਂ ਸੱਭਿਆਚਾਰ ਦੇ ਖੇਤਰ ਨਾਲ ਸੰਬੰਧਿਤ ਹਨ। ਗੁਰਮਤਿ ਸੱਭਿਆਚਾਰ ਨੇ ਮਾਨਵ-ਏਕਤਾ ਜਾਂ ਰੱਬੀ ਏਕਤਾ ਧਾਰਮਿਕ-ਕਿਰਿਆਵਾਂ ਦੀ ਇਕਸੁਰਤਾ ਤੇ ਇਕਸਾਰਤਾ, ਬਰਾਬਰਤਾ, ਸਾਂਝੀਵਾਲਤਾ ਪਰਉਪਕਾਰਤਾ, ਕਿਰਤ, ਨਾਮ ਜਪਣ, ਵੰਡ ਛਕਣ, ਮਨੁੱਖੀ ਅਧਿਕਾਰਾਂ ਪ੍ਰਤੀ ਜਾਗਰੂਕਤਾ ਪੰਚ-ਪ੍ਰਧਾਨੀ ਪ੍ਰਣਾਲੀ ਆਦਿ ਇਕ ਨਵੇਂ ਸੱਭਿਆਚਾਰ ਦੀ ਸਿਰਜਨਾ ਕੀਤੀ।

ਸਿੱਖ ਧਰਮ ਮਾਨਵ-ਕਲਿਆਣ ਦਾ ਧਰਮ ਹੈ। ਇਸ ਦੇ ਪੈਰੋਕਾਰ ਤੇ ਹੋਰ ਬਾਣੀਕਾਰਾਂ ਤੇ ਵਿਆਖਿਆਕਾਰਾਂ ਨੇ ਸਿੱਖ ਧਰਮ ਦੇ ਬੁਨਿਆਦੀ ਨਿਯਮਾਂ ਵਿਚ ਸਾਂਝੀਵਾਲਤਾ ਦੇ ਸਿਧਾਂਤ ਨੂੰ ਮਹੱਤਤਾ ਦਿੱਤੀ ਹੈ। ਗੁਰੂ ਦੇ ਇਕ ਸੱਚੇ-ਸੁੱਚੇ ਸਿੱਖ ਦੀਆਂ ਨਜ਼ਰਾਂ ਵਿਚ ਸਾਰਾ ਸੰਸਾਰ ਇਕ ਸਮਾਨ ਹੈ। ਉਹ ਸਾਰੇ ਸੰਸਾਰ ਅੰਦਰ ਪ੍ਰਭੂ ਦੀ ਜੋਤ ਪਸਰੀ ਦੇਖਦਾ ਹੈ। ਹਰ ਇਕ ਵਿਅਕਤੀ ਨੂੰ 'ਹਰਿ ਕਾ ਰੂਪ' ਕਹਿ ਕੇ ਪਿਆਰ ਕਰਦਾ ਹੈ, ਸਤਿਕਾਰ ਕਰਦਾ ਹੈ। ਸਿੱਖ ਧਰਮ ਦਾ ਰੱਬ ਸਾਰੇ ਸੰਸਾਰ ਦਾ ਰੱਬ ਹੈ। ਸਿੱਖ ਧਰਮ ਦਾ ਗੁਰੂ ਸਾਰਿਆਂ ਦਾ ਸਾਂਝਾ ਭਲਾ ਮਨਾਉਂਦਾ ਹੈ। ਸਿੱਖ ਧਰਮ ਦੇ ਧਰਮ-ਅਸਥਾਨ ਸਾਂਝੇ ਹਨ, ਧਰਮ-ਗ੍ਰੰਥ ਸਾਂਝਾ ਹੈ, ਸਮਾਜ ਇਕ ਸਾਂਝਾ ਸਮਾਜ ਹੈ। ਸਿੱਖ ਸਵੇਰੇ-ਸ਼ਾਮ ਅਰਦਾਸ ਵਿਚ ਸੰਸਾਰ ਦੇ ਸਾਰੇ ਲੋਕਾਂ ਲਈ ਭਲਾ ਮੰਗਦਾ ਹੈ। ਸਾਂਝੀਵਾਲਤਾ ਦਾ ਸਾਧਾਰਨ ਅਰਥ ਤਾਂ ਇਹੀ ਲਿਆ ਜਾਂਦਾ ਹੈ ਕਿ ਸਾਰੇ ਲੋਕ ਬਰਾਬਰ ਹਨ। ਕੋਈ ਉੱਚਾ ਤੇ ਕੋਈ ਨੀਵਾਂ ਨਹੀਂ ਹੈ। ਪਰੰਤੂ ਇਹ ਅਰਥ ਕਈ ਵਾਰੀ ਸਿਧਾਂਤ ਰੂਪ ਵਿਚ ਹੀ ਦੇਖਣ ਨੂੰ ਆਉਂਦਾ ਹੈ। ਅਸੀਂ ਕਹਿੰਦੇ ਤਾਂ 'ਹਾਂ' ਪਰੰਤੂ ਅਮਲ ਨਹੀਂ ਕਰਦੇ। ਗੁਰੂ ਜੀ ਨੇ ਇਸ ਸਿਧਾਂਤ ਨੂੰ ਇਸ ਪ੍ਰਕਾਰ ਅਮਲ ਵਿਚ ਲਿਆ ਕੇ ਦਰਸਾਇਆ ਹੈ:

*ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ*
*ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥* *(ਪੰਨਾ ੫੯੪)*

ਗੁਰਮਤਿ ਦੀ ਵਿਚਾਰਧਾਰਾ ਵਿਚ ਸਿਧਾਂਤ ਪਹਿਲਾਂ ਅਮਲ ਵਿਚ ਲਿਆਂਦਾ ਜਾਂਦਾ ਹੈ, ਜਿਸ ਤੋਂ ਸਿਧਾਂਤ ਆਪਣੇ ਆਪ ਪ੍ਰਗਟ ਹੁੰਦਾ ਹੈ ਜਿਵੇਂ ਗੁਰੂ-ਸੰਗਤ ਵਿਚ ਹਰ ਵਿਅਕਤੀ ਜਾਤ-ਪਾਤ, ਊਚ-ਨੀਚ ਤੇ ਗਰੀਬ-ਅਮੀਰ ਦੇ ਵਿਤਕਰੇ ਤੋਂ ਬਿਨਾਂ ਬੈਠ ਸਕਦਾ ਹੈ। ਸੰਗਤ ਦਾ ਇਹ ਰੂਪ ਅਮਲੀ ਰੂਪ ਹੈ, ਇਸ ਲਈ ਕਿਸੇ ਪ੍ਰਕਾਰ ਦੇ ਸਿਧਾਂਤ ਜਾਂ ਖਿਆਲ ਨੂੰ ਬਹੁਤਾ ਥਿਊਰੀ ਰੂਪ ਵਿਚ ਦਰਸਾਉਣ ਤੇ ਪ੍ਰਗਟਾਉਣ ਦੀ ਲੋੜ ਨਹੀਂ ਹੈ। ਗੁਰੂ ਜੀ ਨੇ ਜਾਤ-ਪਾਤ ਦੀ ਕਾਣੀ ਵੰਡ ਨਾਲੋਂ ਕਰਮ-ਸਿਧਾਂਤ ਨੂੰ ਪ੍ਰਮੁੱਖਤਾ ਦਿੱਤੀ ਹੈ। ਜਿਹੜਾ ਵਿਅਕਤੀ ਚੰਗੇ ਕਰਮ ਕਰਦਾ ਹੈ, ਉਹ ਚੰਗਾ ਹੈ ਜਿਹੜਾ ਭੈੜਾ ਕਰਮ ਕਰਦਾ ਹੈ, ਉਹ ਨੀਚ ਤੇ ਮਾੜਾ ਹੈ:

*- ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥* *(ਪੰਨਾ ੩੪੯)*
*- ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥* *(ਪੰਨਾ ੧੩੩੦)*

ਜਾਤ-ਪਾਤ ਦੀ ਕਾਣੀ ਵੰਡ ਮਨੁੱਖ ਦੀ ਆਪਣੀ ਬਣਾਈ ਹੋਈ ਹੈ, ਪ੍ਰਭੂ ਦੇ ਦਰ ਉੱਤੇ ਕੋਈ ਜਾਤ ਨਹੀਂ। ਇੱਕੋ ਪ੍ਰਭੂ ਸਾਡਾ ਸਾਰਿਆਂ ਦਾ ਪਿਤਾ ਹੈ। ਮਾਲਕ ਹੈ। ਪਾਲਣ-ਪੋਸ਼ਣ ਵਾਲਾ ਹੈ। ਮੰਦੇ ਕੰਮ ਕਰਨ ਵਾਲਿਆਂ ਨੂੰ ਸਜਾਵਾਂ ਵੀ ਉਹੀ ਦਿੰਦਾ ਹੈ। ਉਹ ਇਨਸਾਫ਼ ਕਰਨ ਵਾਲਾ ਹੈ। ਗੁਰੂ ਸਾਹਿਬ ਦਾ ਉਪਦੇਸ਼ ਹੈ ਕਿ ਅਜਿਹੇ ਸਰਬ- ਸਮਰੱਥ ਸਰਬ-ਸਾਂਝੇ ਪਰਮਾਤਮਾ ਨੂੰ ਹੀ ਯਾਦ ਕੀਤਾ ਜਾਵੇ ਭਾਵ ਸਿਮਰਿਆ ਜਾਵੇ:

*- ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥* *(ਪੰਨਾ ੬੧੧)*

*- ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥* *(ਪੰਨਾ ੨)*

ਮਨੁੱਖ ਦੇ ਮਨ ਅੰਦਰ ਦੂਈ-ਦਵੈਤ ਉਦੋਂ ਹੀ ਪੈਦਾ ਹੁੰਦੀ ਹੈ, ਜਦੋਂ ਉਸ ਦੇ ਮਨ ਅੰਦਰ ਮੇਰ-ਤੇਰ ਭਾਵ 'ਇਹ ਮੇਰਾ ਹੈ, ਇਹ ਤੇਰਾ ਹੈ' ਦੀ ਭਾਵਨਾ ਉਤਪੰਨ ਹੁੰਦੀ ਹੈ। ਮੈਂ-ਮੇਰੀ ਦੀ ਭਾਵਨਾ ਹੀ ਬੰਧਨ ਦਾ ਕਾਰਨ ਬਣਦੀ ਹੈ, ਹਉਮੈ ਕਰਕੇ ਹੀ ਇਨਸਾਨ ਮੈਂ-ਮੇਰੀ ਦਾ ਸ਼ਿਕਾਰ ਹੁੰਦਾ ਹੈ। ਪ੍ਰਭੂ-ਹੁਕਮ ਦੇ ਬੁੱਝਣ ਨਾਲ ਹਉਮੈ ਦਾ ਵਿਨਾਸ਼ ਹੋ ਜਾਂਦਾ ਹੈ। ਗੁਰੂ ਦੇ ਹੁਕਮ ਨੂੰ ਪਛਾਣਨ ਉਪਰੰਤ ਮਨੁੱਖ ਦੇ ਮਨ ਅੰਦਰ ਆਪਣੇ ਤੇ ਪਰਾਏ ਦਾ ਵਿਤਕਰਾ ਖ਼ਤਮ ਹੋ ਜਾਂਦਾ ਹੈ। ਫਿਰ ਕੋਈ ਦੁਸ਼ਮਣ ਤੇ ਦੋਖੀ ਨਹੀਂ ਦਿੱਸਦਾ। ਸਿੱਖ, ਸੇਵਕ ਖਸਮ ਦਾ ਬੰਦਾ ਬਣ ਜਾਂਦਾ ਹੈ:

*ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ॥*
*ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥...*
*ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥*
*ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ॥* *(ਪੰਨਾ ੪੦੦)*

ਸਾਂਝੀਵਾਲਤਾ ਦਾ ਪ੍ਰੇਰਨਾ-ਸ੍ਰੋਤ ਗੁਰੂ ਹੈ। ਗੁਰੂ ਸਾਰਿਆਂ ਦਾ ਭਲਾ ਮਨਾਉਂਦਾ ਹੈ। ਇਸ ਲਈ ਉਸ ਦਾ ਬੁਰਾ ਨਹੀਂ ਹੁੰਦਾ। ਗੁਰੂ ਦਾ ਸ਼ਬਦ ਸਰਬ-ਸਾਂਝਾ ਹੈ। ਸਾਰੇ ਸੰਸਾਰ ਦੇ ਆਤਮਿਕ ਤੇ ਦੁਨਿਆਵੀ ਕਲਿਆਣ ਵਾਸਤੇ ਹੈ। ਗੁਰੂ ਦੀ ਬਾਣੀ ਸੰਸਾਰ ਦੇ ਸਾਰੇ ਜੀਵਾਂ ਦੇ ਕਲਿਆਣ ਲਈ ਹੈ:

*ਗੁਰ ਦਰਸਨਿ ਉਧਰੈ ਸੰਸਾਰਾ॥ ਜੇ ਕੋ ਲਾਏ ਭਾਉ ਪਿਆਰਾ॥* *(ਪੰਨਾ ੩੬੧)*

ਗੁਰਮਤਿ ਦਾ ਅਕਾਲ ਪੁਰਖ ਇੱਕ ਹੈ ਸਭ ਦਾ ਸਾਂਝਾ ਹੈ। ਅਕਾਲ ਪੁਰਖ ਲਈ ਸਭ ਸਾਂਝੇ ਭਾਵ ਬਰਾਬਰ ਇੱਕੋ ਜਿਹੇ ਹਨ। ਉਹ ਸਾਰਿਆਂ ਵਿਚ ਜੋਤ ਰੂਪ ਵਿਚ ਬਿਰਾਜਮਾਨ ਹੈ। ਸਾਰੇ ਉਸ ਦਾ ਹੀ ਆਸਰਾ ਤੱਕਦੇ ਹਨ। ਉਹ ਸਾਰਿਆਂ ਦਾ ਪ੍ਰਤਿਪਾਲਕ ਬਾਪ ਹੈ, ਉਸ ਦੀ ਸੰਤਾਨ ਅਸੀਂ ਸਾਰੇ ਹਾਂ ਉਸ ਦੇ ਦਰ 'ਤੇ ਸਾਂਝੀਵਾਲਤਾ ਵਾਲਾ ਵਰਤਾਓ ਹੁੰਦਾ ਹੈ:

*ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥...*
*ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ॥*
*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥* *(ਪੰਨਾ ੯੭)*

ਗੁਰੂ ਸਾਹਿਬ ਨੇ ਸਾਂਝੀਵਾਲਤਾ ਦਾ ਕੇਵਲ ਸਿਧਾਂਤਕ ਪ੍ਰਗਟਾਵਾ ਹੀ ਨਹੀਂ ਕੀਤਾ, ਸਗੋਂ ਆਪ ਨੇ ਸਭ ਨੂੰ ਬਰਾਬਰ ਦਾ ਵਰਤਾਓ ਕੀਤਾ, ਸਮਾਜ ਵਿਚ ਲਿਤਾੜੇ ਤੇ ਪਛਾੜੇ ਹੋਏ ਲੋਕਾਂ ਨੂੰ ਗਲੇ ਲਗਾਇਆ। ਗੁਰੂ ਜੀ ਨੇ ਹੰਕਾਰੀ ਤੇ ਕਥਿਤ ਅਮੀਰ ਲੋਕਾਂ ਨੂੰ ਸਵੀਕਾਰ ਨਹੀਂ ਕੀਤਾ। ਅਮੀਰਾਂ ਤੇ ਹੰਕਾਰਿਆਂ ਨੂੰ ਨਿਮਰਤਾ ਭਾਵ ਨਾਲ ਸਭ ਨਾਲ ਭਰਾਤਰੀ-ਭਾਵ ਨਾਲ

ਵਰਤਾਓ ਕਰਨ ਦਾ ਉਪਦੇਸ਼ ਦਿੱਤਾ :

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* (ਪੰਨਾ ੧੫)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੇਲੇ ਗੁਰਮਤਿ ਦੀ ਕਸਵੱਟੀ ਉੱਪਰ ਪਰਖੀ ਤੇ ਖਰੀ ਉਤਰੀ ਹਰ ਰਚਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਦਿੱਤੀ। ਬਾਣੀ ਦੀ ਸੰਪਾਦਨਾ ਵੇਲੇ ਸਭ ਭਗਤ ਸਾਹਿਬਾਨ ਜਿਨ੍ਹਾਂ ਦੀ ਜਾਤ, ਕਿੱਤਾ, ਖਿੱਤਾ ਭਾਵੇਂ ਕੋਈ ਸੀ ਨਹੀਂ ਵਿਚਾਰਿਆ ਗਿਆ। ਸਭ ਭਗਤ ਸਾਹਿਬਾਨ ਨੂੰ ਇਕ ਸਾਂਝੇ ਥਾਂ ਉੱਤੇ ਇਕੱਤਰ ਕਰ ਦਿੱਤਾ, ਜਿਹੜਾ ਕਿ ਭਾਰਤੀ ਧਾਰਮਿਕ ਪਰੰਪਰਾ ਵਿਚ ਬਿਲਕੁਲ ਨਹੀਂ ਸੀ। ਇਹ ਕਦਮ ਸਾਂਝੀਵਾਲਤਾ ਦੀ ਇਕ ਅਦੁੱਤੀ ਮਿਸਾਲ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਹਿੰਦੂ, ਮੁਲਸਮਾਨ ਅਤੇ ਸਮਕਾਲੀ ਸਮਾਜ ਵਿਚ ਕਥਿਤ ਨੀਚ ਜਾਤੀ ਦੇ ਲੋਕਾਂ ਨੂੰ ਬਰਾਬਰ ਦਾ ਸਤਿਕਾਰ ਦਿੱਤਾ। ਉਨ੍ਹਾਂ ਭਗਤ ਸਾਹਿਬਾਨ ਦੀ ਰਚਨਾ ਨੂੰ ਸਤਿਕਾਰ ਦਿੱਤਾ, ਜਿਨ੍ਹਾਂ ਨੂੰ ਸਮਾਜ ਵਿਚ ਕੋਈ ਲਾਗੇ ਨਹੀਂ ਸੀ ਲੱਗਣ ਦਿੰਦਾ, ਛੂਤ ਕਹਿ ਕੇ ਫਿਟਕਾਰ ਦਿੱਤਾ ਜਾਂਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ਇਕ ਐਸੀ ਸਾਂਝੀਵਾਲਤਾ ਦੀ ਅਦੁੱਤੀ ਅਤੇ ਅਮਰ ਮਿਸਾਲ ਸਾਡੇ ਸਾਹਮਣੇ ਆਉਂਦੀ ਹੈ ਜਿਹੜੀ ਸੰਸਾਰ ਵਿਚ ਹੋਰ ਕਿਤੇ ਨਹੀਂ ਮਿਲਦੀ।

ਗੁਰਬਾਣੀ ਅੰਦਰ ਸੇਵਕ, ਸਿੱਖ, ਸੰਤ, ਸਾਧ ਦੇ ਨਾਮ ਆਉਂਦੇ ਹਨ। ਇਹ ਸਾਰੇ ਹੀ ਇਕ ਆਦਰਸ਼ਕ ਦੈਵੀ ਮਾਨਵ ਦੇ ਪ੍ਰਤੀਕ ਹਨ। ਇਨ੍ਹਾਂ ਦੇ ਜੀਵਨ ਵਿਚ ਉਦਾਰਤਾ, ਵਿਸ਼ਾਲਤਾ ਉੱਚ ਦਰਜੇ ਦੀ ਸੀ, ਇਨ੍ਹਾਂ ਮਹਾਂਪੁਰਸ਼ਾਂ ਨੇ ਸਾਰੇ ਸੰਸਾਰ ਦੇ ਜੀਵਾਂ ਅੰਦਰ ਪ੍ਰਭੂ ਜੋਤ ਨੂੰ ਦੇਖਿਆ ਤੇ ਸਤਿਕਾਰਿਆ। ਸੰਤਾਂ ਦੀ ਰਹਿਤ ਦੇ ਅੰਸ਼-ਮਾਤਰ ਵਰਣਨ ਕਰਦੇ ਰਹਿੰਦੇ ਹਨ ਕਿ ਸੰਤਾਂ ਦੀ ਮਹਿਮਾ ਦਾ ਕਥਨ ਨਹੀਂ ਹੋ ਸਕਦਾ। ਸੰਤਾਂ ਦਾ ਵਿਵਹਾਰ ਕੇਵਲ ਨਾਮ ਹੁੰਦਾ ਹੈ, ਪ੍ਰਭੂ ਦੀ ਜਸ-ਕੀਰਤੀ ਹੁੰਦੀ ਹੈ। ਮਿੱਤਰ ਤੇ ਸ਼ੱਤਰੂ ਉਨ੍ਹਾਂ ਲਈ ਇਕ ਸਮਾਨ ਹਨ:

*ਸੰਤ ਰਹਤ ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ ਕਥਨੁ ਨ ਜਾਈ॥...*
*ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥*(ਪੰਨਾ ੩੯੨)

ਦੂਸਰਾ ਮੁੱਖ ਰੂਪ ਵਿਚ ਨਾਂ ਬ੍ਰਹਮ-ਗਿਆਨੀ ਦਾ ਆਉਂਦਾ ਹੈ। ਬ੍ਰਹਮ- ਗਿਆਨੀ ਵੀ ਬ੍ਰਹਮ ਦਾ ਵੇਤਾ ਸਿੱਖੀ ਜੀਵਨ-ਆਦਰਸ਼ ਦਾ ਸਿਖਰ ਹੈ। ਉਹ ਬ੍ਰਹਮ ਵਾਂਗ ਸਮਦਰਸ਼ੀ ਹੁੰਦਾ ਹੈ। ਜਿਸ ਤਰ੍ਹਾਂ ਸੂਰਜ ਆਪਣੀ ਧੁੱਪ ਬਿਨਾਂ ਕਿਸੇ ਵਿਤਕਰੇ ਤੋਂ ਸਭ ਨੂੰ ਇੱਕੋ ਜਿਹੀ ਦਿੰਦਾ ਹੈ, ਇਸੇ ਤਰ੍ਹਾਂ ਬ੍ਰਹਮ-ਗਿਆਨੀ ਵੀ ਸਦਾ ਹੀ ਨਿਰਦੋਖ ਹੁੰਦਾ ਹੈ। ਉਸ ਦੀ ਦ੍ਰਿਸ਼ਟੀ ਇਕ ਸਮਾਨ ਹੁੰਦੀ ਹੈ। ਉਸ ਨੂੰ ਸਭ ਬਰਾਬਰ ਹੁੰਦੇ ਹਨ, ਮਿੱਤਰਾਂ ਤੇ ਦੁਸ਼ਮਣਾਂ ਦਾ ਉਸ ਨੂੰ ਵਖਰੇਵਾਂ ਨਹੀਂ ਹੁੰਦਾ। ਉਸ ਦੀ ਦ੍ਰਿਸ਼ਟੀ ਸਦਾ ਇਕਸਾਰ ਬਰਾਬਰ ਸਭ ਦਾ ਭਲਾ ਚਾਹੁਣ ਵਾਲੀ ਹੁੰਦੀ ਹੈ:

*ਬ੍ਰਹਮ ਗਿਆਨੀ ਸਦਾ ਨਿਰਦੋਖ॥ ਜੈਸੇ ਸੂਰੁ ਸਰਬ ਕਉ ਸੋਖ॥*
*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥...*
*ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ॥...*
*ਬ੍ਰਹਮ ਗਿਆਨੀ ਸਦਾ ਸਮਦਰਸੀ॥* (ਪੰਨਾ ੨੭੨)

ਗੁਰਮਤਿ ਅਨੁਸਾਰ ਸਾਂਝੀਵਾਲਤਾ ਦੀ ਭਾਵਨਾ ਸਾਧ-ਸੰਗਤ ਤੋਂ ਪ੍ਰਾਪਤ ਹੁੰਦੀ ਹੈ। ਸਾਧੂਆਂ ਮਹਾਂਪੁਰਸ਼ਾਂ ਦੀ ਸੰਗਤ ਨਾਲ ਮਨ ਵਿਚ ਦੂਈ-ਦਵੈਤ ਦਾ ਭਰਮ ਨਾਸ਼ ਹੋ ਜਾਂਦਾ ਹੈ

ਅਤੇ ਮਨੁੱਖ ਪ੍ਰਭੂ ਦੇ ਹੁਕਮ ਅੰਦਰ ਵਿਚਰਦਾ ਹੈ ਅਤੇ ਭਾਣਾ ਸਵੀਕਾਰ ਕਰਦਾ ਹੈ। ਉਹ ਸਾਰਿਆਂ ਜੀਵਾਂ ਅੰਦਰ ਇੱਕੋ ਪ੍ਰਭੂ ਦੀ ਜੋਤ ਹੀ ਦੇਖਦਾ ਹੈ। ਇਹ ਅਵਸਥਾ ਇਕ ਦਿਨ ਦਾ ਕੰਮ ਨਹੀਂ ਸਗੋਂ ਲਗਾਤਾਰ ਅਭਿਆਸ ਨਾਲ ਆਉਂਦੀ ਹੈ। ਰੋਜ਼ਾਨਾ ਸਤਿਸੰਗ ਕਰਨ ਨਾਲ ਅਵਗੁਣਾਂ ਦਾ ਨਾਸ਼ ਹੋਣਾ ਸ਼ੁਰੂ ਹੋ ਜਾਂਦਾ ਹੈ ਅਤੇ ਸ਼ੁਭ-ਗੁਣਾਂ ਦਾ ਪ੍ਰਵੇਸ਼ ਮਨ ਵਿਚ ਹੋਣ ਲੱਗ ਪੈਂਦਾ ਹੈ। ਇਸ ਵਿਚਾਰ ਦਾ ਪ੍ਰਗਟਾਵਾ ਸ੍ਰੀ ਗੁਰੂ ਅਰਜਨ ਦੇਵ ਜੀ 'ਕਾਨੜਾ ਰਾਗੁ' ਵਿਚ ਬੜਾ ਸੁੰਦਰ ਕਰਦੇ ਹਨ:

*ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*
*ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥*
*ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥ (ਪੰਨਾ ੧੨੯੯)*

ਪ੍ਰਭੂ ਨਾਮ-ਸਿਮਰਨ ਨਾਲ ਭੀ ਮਨੁੱਖ ਦੇ ਅੰਦਰ ਸਾਂਝੀਵਾਲਤਾ ਭਰਾਤਰੀ-ਭਾਵ ਉਤਪੰਨ ਹੁੰਦਾ ਹੈ। ਮਨੁੱਖ ਆਪਣੀ ਹਉਮੈ ਕਾਰਨ ਮੈਂ-ਮੇਰੀ ਦੇ ਪ੍ਰਭਾਵ ਹੇਠ ਇਸ ਖਿਆਲ ਨੂੰ ਭੁੱਲ ਜਾਂਦਾ ਹੈ ਕਿ ਪ੍ਰਭੂ ਸਭ ਹਿਰਦਿਆਂ ਅੰਦਰ ਹੈ :

*ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ॥*
*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਪੰਨਾ ੯੭)*

ਸਿੱਖ ਧਰਮ ਅਨੁਸਾਰ ਪ੍ਰਭੂ ਇੱਕ ਹੈ, ਕੇਵਲ ਇੱਕ। ਉਸ ਨੇ ਸੰਸਾਰ ਦੀ ਸਾਜਨਾ ਕੀਤੀ ਹੈ, ਉਹ ਇਸ ਦੀ ਸਾਰ ਲੈਂਦਾ ਹੈ। ਉਹ ਸਾਜਨਾ ਕਰ ਕੇ ਕਿਤੇ ਅਲੱਗ ਨਹੀਂ ਬੈਠਾ। ਉਹ ਜੋਤਿ ਰੂਪ ਵਿਚ ਹਰ ਥਾਂ ਵਿਆਪਕ ਹੈ। ਉਸ ਦਾ ਕਿਸੇ ਖਾਸ ਫ਼ਿਰਕੇ, ਨਸਲ, ਦੇਸ਼, ਕੌਮ ਨਾਲ ਕੋਈ ਉਚੇਚਾ ਸੰਬੰਧ ਨਹੀਂ। ਉਸ ਦੀ ਜੋਤ ਸਦਾ ਇਕ-ਰਸ ਰਹਿੰਦੀ ਹੈ। ਪ੍ਰਭੂ ਸਭ ਦਾ ਹੈ ਅਤੇ ਸਾਰੇ ਉਸ ਦੇ ਹਨ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :

*ਜ਼ਿਮੀ ਜਮਾਂ ਕੇ ਬਿਖੈ ਸਮਸਤ ਏਕ ਜੋਤਿ ਹੈ॥*
*ਨਾ ਬਾਢ ਹੈ ਨ ਘਾਟ ਹੈ ਨਾ ਬਾਢ ਘਾਟ ਹੋਤ ਹੈ॥ (ਅਕਾਲ ਉਸਤਤਿ)*

ਗੁਰਮਤਿ ਨੇ ਪ੍ਰਭੂ ਏਕਤਾ ਦੇ ਨਿਰਗੁਣ ਸਰੂਪ ਤੋਂ ਇਲਾਵਾ ਉਸ ਦੇ ਸਰਗੁਣ ਨਾਵਾਂ ਵਿਚ ਵੀ ਇਕਸਾਰਤਾ ਤੇ ਸਾਂਝੀਵਾਲਤਾ ਦਾ ਵਿਚਾਰ ਦਰਸਾਇਆ ਹੈ। ਗੁਰੂ ਜੀ ਉਸ ਦੇ ਸਾਰੇ ਨਾਵਾਂ ਉੱਤੇ ਬਲਿਹਾਰ ਜਾਂਦੇ ਹਨ, ਜਦੋਂ ਸਾਧਕ ਦੇ ਮਨ ਅੰਦਰੋਂ ਭਰਮ ਦਾ ਨਾਸ਼ ਹੋ ਜਾਂਦਾ ਹੈ ਤਾਂ ਉਹ ਅਲਾਹ ਤੇ ਪਾਰਬ੍ਰਹਮ ਨੂੰ ਇੱਕੋ ਹੀ ਸਮਝ ਕੇ ਸਤਿਕਾਰ ਦਿੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ:

*ਕਹੁ ਨਾਨਕ ਗੁਰਿ ਖੋਏ ਭਰਮ॥ ਏਕੋ ਅਲਹੁ ਪਾਰਬ੍ਰਹਮ॥ (ਪੰਨਾ ੮੯੭)*

ਗੁਰੂ ਦਾ ਸ਼ਬਦ ਵੀ ਸਰਬ-ਸਾਂਝੀਵਾਲਤਾ ਵਾਲਾ ਉਪਦੇਸ਼ ਦਿੰਦਾ ਹੈ। ਗੁਰੂ ਦਾ ਸ਼ਬਦ ਸਰਬ-ਵਿਆਪਕ ਹੈ। ਗਰੀਬ ਅਮੀਰ ਨੂੰ ਇੱਕੋ ਜਿਹਾ ਹੀ ਹੱਕ ਹੈ, ਇਕ ਅੰਮ੍ਰਿਤਮਈ ਬਾਣੀ ਨੂੰ ਪੜ੍ਹੇ, ਸੁਣੇ ਅਤੇ ਜੀਵਨ ਵਿਚ ਅਪਣਾਏ। ਸ਼ਬਦ ਨੂੰ ਪੜ੍ਹਨ-ਸੁਣਨ ਦਾ ਅਧਿਕਾਰ ਕੇਵਲ ਕਿਸੇ ਖਾਸ ਕਥਿਤ ਉੱਚ ਜਾਤੀ ਨੂੰ ਹੀ ਨਹੀਂ ਹੈ। ਸ਼ਬਦ ਗੁਰੂ ਤੇ ਪੀਰ ਦਾ ਦਰਜਾ ਰੱਖਦਾ ਹੈ। ਸ਼ਬਦ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਦਾ ਸਾਂਝਾ ਹੈ। ਇਸ ਦੀ ਅਰਾਧਨਾ ਤੋਂ ਬਿਨਾਂ ਸਾਰਾ

ਜਗਤ ਕਮਲਾ ਹੋਇਆ ਫਿਰਦਾ ਹੈ:

*ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥ (ਪੰਨਾ ੬੩੫)*

ਅਸੀਂ ਪਹਿਲਾਂ ਗੁਰੂ ਸਾਹਿਬਾਨ ਦੁਆਰਾ ਸੰਪਾਦਤ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਸਾਂਝੀਵਾਲਤਾ ਦਾ ਜ਼ਿਕਰ ਕਰ ਆਏ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਸਿੱਖ ਧਰਮ ਦੇ ਗੁਰਦੁਆਰਾ ਸਾਹਿਬਾਨ ਅੰਦਰ ਹੁੰਦੀ ਹੈ। ਇਸ ਦੀ ਪੂਜਾ ਅਤੇ ਪਾਠ ਵੀ ਹਰ ਇਕ ਸਿੱਖ ਲਈ ਸਾਂਝਾ ਹੈ, ਸਿੱਖ ਮਰਯਾਦਾ ਅਨੁਸਾਰ ਹਰ ਇਕ ਵਿਅਕਤੀ ਬਿਨਾਂ ਕਿਸੇ ਜਾਤੀ ਭਿੰਨ-ਭੇਦ ਤੋਂ ਸਿੱਖ ਗੁਰਦੁਆਰਾ ਸਾਹਿਬਾਨ ਅੰਦਰ ਜਾ ਸਕਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਨੀਂਹ-ਪੱਥਰ ਰਖਵਾਉਣ ਲਈ ਅਲਾਹ ਦੇ ਪਿਆਰੇ ਭਗਤ ਸਾਈਂ ਮੀਆਂ ਮੀਰ ਜੀ ਨੂੰ ਬੁਲਾਇਆ। ਇਸ ਤੋਂ ਵੱਡੀ ਹੋਰ ਕੀ ਸਾਂਝੀਵਾਲਤਾ ਹੋ ਸਕਦੀ ਹੈ ਕਿ ਸਿੱਖ ਧਰਮ ਮੰਦਰ ਦੀ ਨੀਂਹ ਇਕ ਮੁਸਲਮਾਨ ਫ਼ਕੀਰ ਦੇ ਹੱਥੋਂ ਰਖਵਾਈ? ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਵੀ ਇਸ ਵਿਸ਼ਵ ਭਰਾਤਰੀ-ਭਾਵ ਦੇ ਪ੍ਰਤੀਕ ਹਨ ਕਿ ਇਸ ਅੰਦਰ ਲੋਕ ਚੋਹਾਂ ਪਾਸਿਆਂ ਭਾਵ ਚਹੁੰ ਦਿਸ਼ਾਵਾਂ ਤੋਂ ਆ ਸਕਦੇ ਹਨ।

ਗੁਰਦੁਆਰਾ ਸਾਹਿਬਾਨ ਦੇ ਅੰਦਰ ਸੰਗਤ ਵਿਚ ਵੀ ਬੈਠਣ ਲਈ ਕੋਈ ਭਿੰਨ-ਭੇਦ ਨਹੀਂ ਹੁੰਦਾ। ਕੋਈ ਵਿਅਕਤੀ ਕਿਤੇ ਵੀ ਸੰਗਤ ਅੰਦਰ ਬੈਠ ਸਕਦਾ ਹੈ ਅਤੇ ਰੱਬੀ ਬਾਣੀ, ਰੱਬੀ ਕੀਰਤਨ, ਕਥਾ, ਪ੍ਰਭੂ-ਜੱਸ ਸੁਣ ਸਕਦਾ ਹੈ। ਗੁਰੂ ਸਾਹਿਬਾਨ ਦੇ ਸਮੇਂ ਜਾਤ-ਪਾਤ, ਛੂਤ-ਛਾਤ ਦਾ ਵਿਤਕਰਾ ਇਕ ਵੱਡੀ ਸਮੱਸਿਆ ਸੀ, ਰੱਬੀ ਬਾਣੀ ਜੋ ਰੱਬੀ ਭਾਸ਼ਾ ਵਿਚ ਲਿਖੀ ਗਈ ਮੰਨੀ ਜਾਂਦੀ ਸੀ, ਸਮਾਜ ਦੇ ਸਭ ਲੋਕਾਂ ਨੂੰ ਇਕ ਸਾਥ ਬੈਠ ਕੇ ਸੁਣਨ ਦਾ ਅਧਿਕਾਰ ਨਹੀਂ ਸੀ। ਬਿਲਕੁਲ ਕਿਤੇ ਵੀ ਇਕ ਸਾਥ ਬੈਠ ਕੇ ਸੁਣਨ ਦਾ ਅਧਿਕਾਰ ਨਹੀਂ ਸੀ, ਇਹ ਅਧਿਕਾਰ ਕੇਵਲ ਗੁਰੂ ਸਾਹਿਬਾਨ ਨੇ ਦਿੱਤਾ ਅਤੇ ਸਭ ਨੂੰ ਆਪਣੇ ਜੀਵਨ ਦਾ ਕਲਿਆਣ ਕਰਨ ਦਾ ਮੌਕਾ ਬਖ਼ਸ਼ਿਆ:

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥ (ਪੰਨਾ ੭੪੭)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਰਮਲ ਪੰਥ ਦੀ ਨੀਂਹ ਰੱਖੀ। ਇਸ ਵਿਚ ਨਾਮ ਸਿਮਰਨ, ਕਿਰਤ ਕਰਨ, ਵੰਡ ਛਕਣ ਦੇ ਤਿੰਨ ਬੁਨਿਆਦੀ ਅਸੂਲਾਂ ਨੂੰ ਸਥਾਪਤ ਕੀਤਾ। ਇਹ ਤਿੰਨ ਸਿੱਖੀ ਮਹੱਲ ਦੇ ਥੰਮ੍ਹ ਹਨ। ਇਹ ਤਿੰਨ ਅਸੂਲ ਮਨੁੱਖੀ ਜੀਵਨ ਆਦਰਸ਼ ਦੀ ਪੂਰਨਤਾ ਦਾ ਰਾਜ਼ ਹਨ। ਇਨ੍ਹਾਂ ਨੂੰ ਅਮਲ ਵਿਚ ਲਿਆਉਣ ਨਾਲ ਸਮਾਜ, ਦੇਸ਼, ਕੌਮ ਅੰਦਰ ਸਾਂਝੀਵਾਲਤਾ ਦਾ ਵਾਤਾਵਰਨ ਪੈਦਾ ਹੋ ਸਕਦਾ ਹੈ। ਗੁਰਮਤਿ ਅੰਦਰ ਵਰਨ-ਵੰਡ ਨਹੀਂ ਹੈ, ਸਮਕਾਲੀ ਸਮਾਜ ਵਿਚ ਵਰਨ-ਵੰਡ ਤੇ ਕਿੱਤੇ ਦੀ ਵੰਡ ਕੀਤੀ ਗਈ ਸੀ। ਇਹ ਸਮਝਿਆ ਜਾਂਦਾ ਸੀ ਕਿ ਹਰ ਵਰਨ ਦੇ ਲੋਕਾਂ ਦਾ ਆਪਣੀ ਵੰਡ ਅਨੁਸਾਰ ਸੌਂਪੇ ਗਏ ਕਰਮ ਨੂੰ ਕਰਨਾ ਹੀ ਉਨ੍ਹਾਂ ਦਾ ਧਰਮ ਹੈ ਜਦ ਕਿ ਗੁਰਮਤਿ ਅੰਦਰ ਐਸਾ ਨਹੀਂ ਹੈ। ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਵੀ ਕਰਦਾ ਹੈ ਅਤੇ ਉਹ ਦੇਸ਼-ਕੌਮ ਤੇ ਧਰਮ ਦੀ ਰਖਿਆ ਲਈ ਜੂਝਣ ਵਾਲਾ ਸੂਰਮਾ ਹੈ। ਵਣਜ ਵਪਾਰ ਤੇ ਹੋਰ ਕਿੱਤਿਆਂ ਦੇ ਕਰਨ ਦੀ ਡਿਊਟੀ ਕਰਦਾ ਹੈ ਅਤੇ ਸੰਗਤ ਦੇ ਜੋੜੇ ਝਾੜਨੇ, ਗੁਰਦੁਆਰਾ ਸਾਹਿਬਾਨ ਅੰਦਰ ਝਾੜੂ ਦੇਣਾ, ਬਰਤਨਾਂ ਦੀ ਸੇਵਾ ਕਰਨ ਦੀ ਡਿਊਟੀ ਕਰਦਾ ਹੈ ਜਦ ਕਿ ਉਹ ਨਾ ਤਾਂ ਸ਼ੂਦਰ ਹੁੰਦਾ ਹੈ ਤੇ ਨਾ ਹੀ ਹੋਰ ਵਰਨਾਂ ਅਨੁਸਾਰ ਖੱਤਰੀ, ਬ੍ਰਾਹਮਣ ਤੇ ਵੈਸ਼। ਉਹ ਤਾਂ ਕੇਵਲ ਸਿੱਖ ਹੁੰਦਾ ਹੈ। ਕਹਿਣ ਤੋਂ ਇਥੇ ਭਾਵ ਇਹ ਹੈ ਕਿ

ਗੁਰਮਤਿ ਅਨੁਸਾਰ ਸਿੱਖ ਦੀ ਕੋਈ ਜਾਤ ਨਹੀਂ, ਵਰਨ ਨਹੀਂ। ਉਹ ਜ਼ਿੰਦਗੀ ਦੇ ਵੱਖ-ਵੱਖ ਪੜਾਵਾਂ ਵਿਚ ਕਿਸੇ ਆਸ਼ਰਮ ਨੂੰ ਅਪਣਾ ਕੇ ਦੂਜਿਆਂ ਨੂੰ ਛੱਡਦਾ ਨਹੀਂ। ਸਿੱਖ ਧਰਮ ਅਨੁਸਾਰ ਉਮਰ ਦੀ ਵੰਡ ਬ੍ਰਹਮਚਾਰੀ, ਗ੍ਰਿਹਸਤ, ਬਾਨ-ਪ੍ਰਸਤ ਅਤੇ ਸੰਨਿਆਸ ਅਨੁਸਾਰ ਨਹੀਂ ਹੁੰਦੀ, ਉਸ ਨੂੰ ਸ਼ੁਰੂ ਤੋਂ ਹੀ ਸਾਰੇ ਕਰਮ ਇਕੱਠੇ ਰੋਜ਼ਾਨਾ ਜ਼ਿੰਦਗੀ ਵਿਚ ਕਰਨ ਦਾ ਉਪਦੇਸ਼ ਹੈ। ਐਸਾ ਨਹੀਂ ਕਿ ਉਹ ਇਕ ਸੌ ਸਾਲ ਦੀ ਜ਼ਿੰਦਗੀ ਮੰਨ ਕੇ ਪਹਿਲੇ ਪੰਝੀ ਵਰ੍ਹੇ ਕੇਵਲ ਬ੍ਰਹਮਚਾਰੀ ਰਹੇ ਤੇ ਫਿਰ ਗ੍ਰਿਹਸਤ, ਤੀਸਰੇ ਹਿੱਸੇ ਅੰਦਰ ਭਾਵ ਪਞੱਤਰ ਸਾਲ ਦੀ ਉਮਰ ਤਕ ਬਾਨ-ਪ੍ਰਸਤ ਤੇ ਅੰਤ ਨੂੰ ਸੰਨਿਆਸ ਧਾਰਨ ਕਰ ਕੇ ਘਰ-ਬਾਰ ਦਾ ਤਿਆਗ ਕਰ ਦੇਵੇ। ਸਿੱਖ ਇੱਕੋ ਸਮੇਂ ਚਹੁੰ ਵਰਨ-ਆਸ਼ਰਮਾਂ ਵਿਚ ਬਰਾਬਰ ਵਿਚਰਦਾ ਹੈ।

ਸਿੱਖ ਜਿੱਥੇ ਆਪਣੇ ਭਲੇ ਲਈ ਸਵੇਰੇ-ਸ਼ਾਮ ਅਰਦਾਸ ਕਰਦਾ ਹੈ, ਉਥੇ ਸਰਬੱਤ ਦੇ ਭਲੇ ਲਈ ਵੀ ਪ੍ਰਭੂ ਤੋਂ ਸਵੇਰੇ-ਸ਼ਾਮ ਇਹੀ ਮੰਗਦਾ ਹੈ ਕਿ ਨਾਮ ਜਪਣ ਵਾਲਿਆਂ ਦੀ ਚੜ੍ਹਦੀ ਕਲਾ ਹੋਵੇ ਅਤੇ ਪ੍ਰਭੂ ਤੇਰੇ ਭਾਣੇ ਅੰਦਰ ਸਰਬੱਤ ਦਾ ਭਲਾ ਹੋਵੇ। ਸਭ ਜੀਵਾਂ ਲਈ ਸੁਖ-ਸ਼ਾਂਤੀ ਤੇ ਖ਼ੈਰ ਮੰਗਣੀ ਸਰਬ-ਸਾਂਝੀਵਾਲਤਾ ਦਾ ਇਕ ਉੱਚਾ ਤੇ ਸੁੱਚਾ ਨਮੂਨਾ ਹੈ ਅਤੇ ਸਾਂਝੀਵਾਲਤਾ ਦਾ ਸਿਖਰ ਹੈ। ਆਪਣੇ ਆਪ ਤੋਂ ਉੱਚਾ ਉੱਠ ਕੇ ਦੂਸਰਿਆਂ ਪ੍ਰੀਤ ਭਲਾ ਚਾਹੁਣ ਇਕ ਸੱਚੇ-ਸੁੱਚੇ ਮਨੁੱਖ ਦਾ ਹੀ ਕਰਤੱਵ ਹੈ :

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।*



# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੀਵਨ-ਜਾਚ

*-ਪ੍ਰਿੰ. ਲਾਭ ਸਿੰਘ*

ਜੀਵਨ-ਜਾਚ ਦੀ ਗੱਲ ਯਾਦ ਆਉਂਦਿਆਂ ਧਿਆਨ ਕਈ ਪ੍ਰਕਾਰ ਦੀਆਂ ਜੀਵਨ-ਜਾਚਾਂ ਵੱਲ ਜਾਂਦਾ ਹੈ। ਮਨੋਵਿਗਿਆਨੀ ਇਕ ਹੋਰ ਤਰ੍ਹਾਂ ਦੀ ਜੀਵਨ-ਜਾਚ ਦੀ ਗੱਲ ਕਰ ਰਿਹਾ ਹੈ ਅਤੇ ਸਰੀਰ-ਵਿਗਿਆਨੀ ਕਿਸੇ ਹੋਰ ਤਰ੍ਹਾਂ ਦੀ। ਸਮਾਜ-ਸ਼ਾਸਤਰੀ ਕਿਸੇ ਹੋਰ ਤਰ੍ਹਾਂ ਦੀ ਜੀਵਨ-ਜਾਚ ਦੱਸ ਰਿਹਾ ਹੈ ਅਤੇ ਅਰਥ-ਸ਼ਾਸਤਰੀ ਕਿਸੇ ਹੋਰ ਭਾਂਤ ਦੀ। ਇਥੇ ਸਹਿਜ-ਸੁਭਾਅ ਹੀ ਮਨ ਵਿਚ ਇਹ ਸੁਆਲ ਉੱਠਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾਈ ਜੀਵਨ-ਜਾਚ ਦਾ ਬਾਕੀਆਂ ਨਾਲੋਂ ਕੀ ਵਖਰੇਵਾਂ ਅਤੇ ਕੀ ਵਿਸ਼ੇਸ਼ਤਾ ਹੈ? ਉਪਰੋਕਤ ਜੀਵਨ-ਜਾਚਾਂ ਨਾਲ ਉਸ ਦਾ ਕੀ ਰਿਸ਼ਤਾ ਹੈ? ਕੀ ਇਨ੍ਹਾਂ ਜੀਵਨ-ਜਾਚਾਂ ਵਿਚ ਕਿਸੇ ਪ੍ਰਕਾਰ ਦੀ ਵਰਗ-ਵੰਡ ਦੀ ਸੰਭਾਵਨਾ ਹੈ? ਵਰਗ-ਵੰਡ ਦੇ ਸੁਆਲ ਨੂੰ ਅਸੀਂ 'ਹਾਂ' ਵਿਚ ਸਵੀਕਾਰ ਕਰਦੇ ਹੋਏ ਇਕ ਕੰਮ-ਚਲਾਊ ਵਰਗ-ਵੰਡ ਕਰ ਸਕਦੇ ਹਾਂ। ਇਥੇ ਸ਼ਬਦ 'ਕੰਮ-ਚਲਾਊ' ਵੱਲ ਧਿਆਨ ਦੀ ਲੋੜ ਹੈ ਕਿਉਂਕਿ ਇਹ ਵੰਡ ਅੰਤਿਮ ਰੂਪ ਵਿਚ ਤਸੱਲੀਬਖ਼ਸ਼ ਨਹੀਂ ਆਖੀ ਜਾ ਸਕਦੀ। ਅਸੀਂ ਹੇਠਾਂ ਕੀਤੀ ਵੰਡ ਵਿਚ ਇਕ ਵਰਗ ਦੇ ਦੂਜੇ ਵਰਗ ਵਿਚ ਅੰਸ਼ਿਕ ਤੱਤਾਂ ਦੀ ਹੋਂਦ ਤੋਂ ਚੇਤੰਨ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੀਵਨ-ਜਾਚ ਨੂੰ ਅਸੀਂ ਧਾਰਮਿਕ ਜੀਵਨ-ਜਾਚ ਆਖ ਸਕਦੇ ਹਾਂ ਤੇ ਬਾਕੀ ਉੱਪਰ ਵਰਣਿਤ ਜੀਵਨ-ਜਾਚਾਂ ਨੂੰ ਅਸੀਂ ਧਰਮ-ਨਿਰਪੱਖ ਜੀਵਨ-ਜਾਚਾਂ ਦੇ ਵਰਗ ਵਿਚ ਰੱਖ ਸਕਦੇ ਹਾਂ। ਦੋਹਾਂ ਪ੍ਰਕਾਰ ਦੀਆਂ ਜੀਵਨ-ਜਾਚਾਂ ਦੇ ਆਪਸੀ ਵਖਰੇਵੇਂ ਤੇ ਰਿਸ਼ਤੇ ਨੂੰ ਵੀ ਸਮਝਿਆ ਜਾ ਸਕਦਾ ਹੈ। ਧਾਰਮਿਕ ਜੀਵਨ-ਜਾਚ ਨੂੰ ਅਸੀਂ ਪੂਰਨ ਬਿਰਤੀ ਵਾਲੀ ਜੀਵਨ-ਜਾਚ ਆਖ ਸਕਦੇ ਹਾਂ ਅਤੇ ਧਰਮ ਨਿਰਪੱਖ ਨੂੰ ਖੰਡਿਤ ਬਿਰਤੀ ਵਾਲੀ। ਧਰਮ, ਜੀਵਨ ਦਾ ਅੰਤਿਮ ਵਾਸਤਾ (Ultimate Concern) ਹੋਣ ਕਰਕੇ ਜੀਵਨ ਦੀ ਸਮੁੱਚਤਾ (Totality) ਨਾਲ ਜੁੜਿਆ ਹੋਇਆ ਹੈ, ਪਰੰਤੂ ਉੱਪਰ ਵਰਣਿਤ ਵਿਗਿਆਨ, ਜੀਵਨ ਦੇ ਕਿਸੇ ਇਕ ਪੱਖ ਨਾਲ ਜੁੜੇ ਹੁੰਦੇ ਹਨ। ਇਸ ਦਾ ਅਸਰ ਇਹ ਹੁੰਦਾ ਹੈ ਕਿ ਅਜਿਹੇ ਵਿਗਿਆਨਾਂ 'ਤੇ ਆਧਾਰਤ ਜੀਵਨ-ਜਾਚ ਮਨੁੱਖਾ ਜੀਵਨ ਦੇ ਕਿਸੇ ਇਕ ਪੱਖ ਦੀ ਅਗਵਾਈ ਕਰਨ ਦੇ ਹੀ ਸਮਰੱਥ ਹੁੰਦੀ ਹੈ ਜਦੋਂ ਕਿ ਧਾਰਮਿਕ ਜੀਵਨ-ਜਾਚ ਸਮੁੱਚੇ ਜੀਵਨ ਨੂੰ ਹੀ ਸੇਧ ਦਿੰਦੀ ਹੈ। ਇਥੇ ਇਨ੍ਹਾਂ ਜੀਵਨ-ਜਾਚਾਂ ਦਾ ਪਰਸਪਰ ਰਿਸ਼ਤਾ ਵੀ ਸਪਸ਼ਟ ਹੁੰਦਾ ਹੈ। ਧਾਰਮਿਕ ਜੀਵਨ-ਜਾਚ ਸਮੁੱਚਤਾ ਨਾਲ ਸੰਬੰਧਿਤ ਹੋਣ ਕਰਕੇ ਸਾਰੀਆਂ ਦੂਜੀਆਂ ਜੀਵਨ-ਜਾਚਾਂ ਨੂੰ ਵੀ ਆਪਣੀ ਪੂਰਨ ਬਿਰਤੀ ਵਾਲੀ ਦ੍ਰਿਸ਼ਟੀ ਦੇ ਆਧਾਰ 'ਤੇ ਆਪਣੇ ਕਲਾਵੇ ਵਿਚ ਲੈਂਦੀ ਹੈ। ਧਰਮ-ਨਿਰਪੱਖ ਵਿਗਿਆਨ ਵੀ ਅੰਸ਼ਿਕ ਜੀਵਨ-ਜਾਚ ਨਿਰਧਾਰਤ ਕਰਦਿਆਂ ਸਮੁੱਚਤਾ ਨੂੰ ਅੰਸ਼ਿਕ ਰੂਪ ਵਿਚ ਸਵੀਕਾਰ ਕਰਦੇ ਹਨ। ਇਨ੍ਹਾਂ ਦੇ ਆਪਸੀ ਗੁੰਝਲਦਾਰ ਰਿਸ਼ਤੇ ਕਰਕੇ ਹੀ ਅਸੀਂ ਆਪਣੀ ਉਪਰੋਕਤ ਵਰਗ-ਵੰਡ ਨੂੰ ਕੰਮ-ਚਲਾਊ ਕਿਹਾ ਸੀ। ਖ਼ੈਰ ਉਪਰੋਕਤ ਵਿਸਥਾਰ ਇਥੇ ਸਾਡੀ ਕੇਂਦਰੀ ਸਮੱਸਿਆ ਨਾਲ ਸਿੱਧੇ ਤੌਰ 'ਤੇ ਸੰਬੰਧਿਤ ਨਹੀਂ।

ਇਸ ਨੂੰ ਸ਼ਾਮਲ ਕਰਨ ਦਾ ਸਾਡਾ ਆਸ਼ਾ ਆਧੁਨਿਕ ਸ਼ੰਕਿਆਂ ਭਰਪੂਰ ਮਨ ਨੂੰ ਆਪਣੀ ਕੇਂਦਰੀ ਸਮੱਸਿਆ ਵੱਲ ਆਪਣੇ ਨਾਲ ਲੈ ਜਾਣ ਤੋਂ ਵੱਧ ਕੁਝ ਨਹੀਂ। ਇਸ ਲਈ ਹੁਣ ਅਸੀਂ ਅਸਲੀ ਸਮੱਸਿਆ ਵੱਲ ਪਰਤਦੇ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਜੀਵਨ-ਜਾਚ ਬਾਣੀ ਵਿਚ ਨਿਸ਼ਚਿਤ ਆਦਰਸ਼-ਸਿਧੀ ਲਈ ਪ੍ਰਵਾਨਿਤ ਜੀਵਨ-ਅਮਲ ਹੈ। ਧਾਰਮਿਕ ਜੀਵਨ-ਜਾਚ ਬਾਰੇ ਅਸੀਂ ਉੱਪਰ ਸੰਕੇਤ ਕਰ ਆਏ ਹਾਂ ਕਿ ਇਹ ਖੰਡਾਰਥ (view) ਦ੍ਰਿਸ਼ਟੀ ਨੂੰ ਨਹੀਂ, ਸਗੋਂ ਸਰਬਾਰਥ (vision) ਦ੍ਰਿਸ਼ਟੀ ਨੂੰ ਆਪਣਾ ਆਧਾਰ ਬਣਾਉਂਦੀ ਹੈ ਜਿਸ ਦਾ ਵਾਸਤਾ ਜੀਵਨ ਦੇ ਕਿਸੇ ਇਕ ਪੱਖ ਨਾਲ ਨਹੀਂ ਸਗੋਂ ਸਮੂਹਿਕ ਜੀਵਨ ਨਾਲ ਹੈ। ਇਸੇ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੀ ਕਿਸੇ ਇਕ ਪੱਖ ਦੀ ਅਗਵਾਈ ਨਹੀਂ ਬਲਕਿ ਸਮੁੱਚੇ ਜੀਵਨ ਦੀ ਅਗਵਾਈ ਹੈ। ਇਥੇ ਸਮੱਸਿਆ ਮਨੁੱਖ ਦੇ ਆਰਥਿਕ ਪਹਿਲੂ ਜਾਂ ਮਨੋਵਿਗਿਆਨਕ ਪਹਿਲੂ ਦੀ ਨਹੀਂ, ਸਗੋਂ ਮਨੁੱਖੀ ਹੋਂਦ ਦੀ ਹੁੰਦੀ ਹੈ ਅਤੇ ਇਥੇ ਆਦਰਸ਼ ਵਿਚ ਸੁਝਾਇਆ ਹੱਲ ਵੀ ਜੀਵਨ ਦੇ ਕਿਸੇ ਇਕ ਪੱਖ ਲਈ ਨਹੀਂ ਬਲਕਿ ਸਮੁੱਚਤਾ ਵਿਚ ਮਨੁੱਖੀ ਹੋਂਦ ਦੀਆਂ ਸਮੱਸਿਆਵਾਂ ਲਈ ਹੈ।

ਖੰਡਾਰਥ ਦ੍ਰਿਸ਼ਟੀ, ਲੋਕ-ਪਰਲੋਕ ਦੇ ਬੁਨਿਆਦੀ ਨਿਖੇੜੇ ਨੂੰ ਆਧਾਰ ਮੰਨ ਕੇ ਚੱਲਦੀ ਹੈ, ਪਰ ਸਰਬਾਰਥ ਦ੍ਰਿਸ਼ਟੀ ਅਜਿਹਾ ਨਿਖੇੜਾ ਨਹੀਂ ਕਰਦੀ। ਪਹਿਲੀ ਦ੍ਰਿਸ਼ਟੀ ਅਨੁਸਾਰ ਜੀਵਨ ਦੋ ਬਿੰਦੂਆਂ ਨੂੰ ਮਿਲਾਉਣ ਵਾਲੀ ਸਰਲ-ਰੇਖਾ ਸਮਾਨ ਕਿਆਸ ਕੀਤਾ ਜਾਂਦਾ ਹੈ, ਜਿਸ ਦੇ ਆਦਿ-ਅੰਤ ਬਾਰੇ ਚੁੱਪ ਧਾਰਨ ਕੀਤੀ ਜਾਂਦੀ ਹੈ ਅਤੇ ਦੂਜੀ ਦ੍ਰਿਸ਼ਟੀ ਅਨੁਸਾਰ ਜੀਵਨ ਨੂੰ ਇਕ ਚੱਕਰ ਦੇ ਰੂਪ ਵਿਚ ਕਿਆਸ ਕੀਤਾ ਜਾਂਦਾ ਹੈ। ਇਥੇ ਜਨਮ ਤੇ ਮੌਤ ਦੇ ਬਿੰਦੂ ਜੀਵਨ ਦਾ ਆਦਿ-ਅੰਤ ਨਹੀਂ ਮੰਨੇ ਜਾਂਦੇ। ਜੀਵਨ ਅਜਿਹੇ ਬਿੰਦੂਆਂ ਤੇ ਰੂਪ-ਪਰਿਵਰਤਨ ਨੂੰ ਅਪਣਾ ਕੇ ਆਪਣੀ ਚਾਲੇ ਵਹਿੰਦਾ ਰਹਿੰਦਾ ਹੈ। ਗੁਰਬਾਣੀ ਦਾ ਆਦਰਸ਼ ਮਨੁੱਖ ਦੀ ਅਗਵਾਈ ਲੋਕ-ਪਰਲੋਕ ਵਿਚ ਕਰਦਾ ਹੈ, ਨਿਰੇ-ਪੁਰੇ ਇਸ ਲੋਕ ਵਿਚ ਹੀ ਨਹੀਂ। ਗੁਰਬਾਣੀ ਅਨੁਸਾਰ ਮਨੁੱਖੀ ਹੋਂਦ ਦੇ ਦੁੱਖ ਦਾ ਬੁਨਿਆਦੀ ਕਾਰਨ ਉਸ ਦਾ ਆਪਣੇ ਜੀਵਨ-ਕੇਂਦਰ ਤੋਂ ਟੁੱਟੇ ਹੋਣਾ ਹੈ। ਮਨੁੱਖ ਆਪਣੇ ਆਪ ਵਿਚ 'ਰਾਮ ਕੀ ਅੰਸ' ਜ਼ਰੂਰ ਹੈ, ਪਰ ਪੂਰਨ ਬਿਲਕੁਲ ਨਹੀਂ ਅਤੇ ਉਹ ਪੂਰਨਤਾ ਆ ਸਕਦੀ ਹੈ ਮਨੁੱਖ ਦੇ ਮੁੜ ਆਪਣੇ ਜੀਵਨ-ਕੇਂਦਰ (ਪਰਮਾਤਮਾ) ਨਾਲ ਜੁੜਨ ਤੋਂ। ਮਨੁੱਖ ਦਾ ਆਪਣੇ ਜੀਵਨ-ਕੇਂਦਰ ਤੋਂ ਟੁੱਟਣਾ ਹੀ ਉਸ ਦੇ ਜੀਵਨ ਦੀ ਹੋਂਦ ਦੇ ਸਾਰੇ ਦੁੱਖਾਂ ਦਾ ਅਰੰਭ ਹੈ। ਇਥੇ ਪਰਮਾਤਮਾ ਤੋਂ ਪਏ ਵਿਛੋੜੇ ਕਰਕੇ ਜੀਵ ਚੌਰਾਸੀ ਲੱਖ ਜੂਨਾਂ ਦੇ ਦੁੱਖਮਈ ਚੱਕਰ ਵਿਚ ਪੈ ਜਾਂਦਾ ਹੈ ਅਤੇ ਉਸ ਦੇ ਦੁੱਖ ਉਸ ਨੂੰ ਉਤਨੀ ਦੇਰ ਛੱਡਦੇ ਨਹੀਂ, ਜਿਤਨੀ ਦੇਰ ਤਕ ਕਿ ਉਹ ਆਪਣੇ ਕੇਂਦਰ ਨਾਲ ਮੁੜ ਜੁੜ ਨਹੀਂ ਜਾਂਦਾ, ਪ੍ਰਭੂ ਪਰਮਾਤਮਾ ਨਾਲ ਮੇਲ ਪ੍ਰਾਪਤ ਨਹੀਂ ਕਰ ਲੈਂਦਾ। ਇਹ ਮੇਲ ਪ੍ਰਾਪਤ ਕਰਨਾ ਜਾਂ ਮੁੜ ਤੋਂ ਆਪਣੇ ਕੇਂਦਰ ਨਾਲ ਜੁੜਨਾ ਹੀ ਮਨੁੱਖੀ ਜੀਵਨ ਦਾ ਆਦਰਸ਼ ਅਤੇ ਮਨੁੱਖੀ ਜੀਵਨ ਦੀ ਹੋਂਦ ਦੇ ਸਾਰੇ ਦੁੱਖਾਂ ਦਾ ਅੰਤ ਪ੍ਰਵਾਨ ਕੀਤਾ ਗਿਆ ਹੈ। ਇਸੇ ਅਵਸਥਾ 'ਤੇ ਪੁੱਜੇ ਵਿਅਕਤੀ ਨੂੰ ਹੀ ਗੁਰੂ ਸਾਹਿਬਾਨ ਨੇ 'ਸਚਿਆਰ', 'ਗਿਆਨੀ', 'ਸੰਤ' ਅਤੇ 'ਸੁਹਾਗਣ' ਆਦਿ ਦੇ ਨਾਂ ਦਿੱਤੇ ਹਨ। ਸਚਿਆਰ ਪਦ ਦੀ ਪ੍ਰਾਪਤੀ ਕਰਨਾ ਹੀ ਮਨੁੱਖੀ ਜੀਵਨ ਦਾ ਲਾਹਾ ਹੈ ਅਤੇ ਇਸ ਪ੍ਰਾਪਤੀ ਦਾ ਆਹਰ ਹੀ ਅਸਲੀ ਜੀਵਨ-ਜਾਚ ਹੈ:

*ਪ੍ਰਾਣੀ ਤੂੰ ਆਇਆ ਲਾਹਾ ਲੈਣਿ॥*
*ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥* (ਪੰਨਾ ੪੩)

ਇਹ ਲਾਹਾ ਖੱਟਿਆ ਜਾ ਸਕਦਾ ਹੈ ਕੇਵਲ ਮਨੁੱਖੀ ਜੀਵਨ ਵਿਚ ਹੀ। ਆਵਾਗਵਣ ਦੇ ਚੱਕਰ ਵਿਚ ਮਨੁੱਖਾ ਜੀਵਨ ਦੀ ਪ੍ਰਾਪਤੀ ਹੀ ਉਹ ਅਉਸਰ ਹੈ, ਜਦੋਂ ਉਸ ਦੀਆਂ ਸੰਭਾਵਨਾਵਾਂ ਸਾਕਾਰ ਹੋਣ ਦੀ ਆਸ ਹੁੰਦੀ ਹੈ ਅਤੇ ਉਹ ਚੇਤੰਨ ਤੌਰ 'ਤੇ ਆਪਣੇ ਜੀਵਨ ਵੱਲ ਮੁੜ ਸਕਦਾ ਹੈ, ਪਰ ਇਸ ਅਉਗਣ ਨੂੰ ਭੀ ਜਿਸ ਨੇ ਖੁੰਝਾ ਲਿਆ ਉਸ ਲਈ ਜੀਵਨ ਦੇ ਦੁੱਖਮਈ ਚੱਕਰ ਵਿੱਚੋਂ ਹੋਰ ਕੋਈ ਆਸ ਨਹੀਂ ਹੁੰਦੀ:

*ਲਖ ਚਉਰਾਸੀਹ ਜੋਨਿ ਸਬਾਈ॥*
*ਮਾਣਸ ਕਉ ਪ੍ਰਭਿ ਦੀਈ ਵਡਿਆਈ॥*
*ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥* (ਪੰਨਾ ੧੦੭੫)

ਇਸ ਆਦਰਸ਼ ਤੋਂ ਛੋਟੇ ਕਿਸੇ ਜੀਵਨ-ਆਦਰਸ਼ ਨੂੰ ਗੁਰੂ ਸਾਹਿਬ ਪ੍ਰਵਾਨ ਨਹੀਂ ਕਰਦੇ। ਉਨ੍ਹਾਂ ਲਈ ਜੀਵਨ ਅਸਲੀ 'ਧਨ' ਮਾਇਆ ਦੇ ਜੀਵਨ ਦੇ ਰਸ-ਭੋਗਾਂ ਲਈ ਸਮੱਗਰੀ ਇਕੱਠੀ ਕਰਨਾ ਨਹੀਂ। ਅਜਿਹੀ ਸਮੱਗਰੀ ਖੁੱਟ ਜਾਣ ਵਾਲੀ ਅਤੇ ਨਾਸ਼ਵਾਨ ਹੁੰਦੀ ਹੈ ਅਤੇ ਇਨ੍ਹਾਂ ਭੋਗਾਂ ਤੋਂ ਉਪਜੇ ਸੁਖਾਂ ਦੀ ਕੁੱਖ ਵਿਚ ਦੁੱਖ ਪਲਦੇ ਹਨ। ਇਨ੍ਹਾਂ ਕਾਰਨਾਂ ਕਰਕੇ ਹੀ ਗੁਰੂ ਸਾਹਿਬਾਨ ਨੇ ਮਨੁੱਖ ਨੂੰ ਅਜਿਹੇ ਔਗੁਣਾਂ ਤੋਂ ਸੁਚੇਤ ਕਰਦਿਆਂ ਜੀਵਨ ਅੰਦਰ ਆਦਰਸ਼ ਗੁਣ ਧਾਰਨ ਕਰਨ ਦੀ ਪ੍ਰੇਰਨਾ ਦਿੱਤੀ ਹੈ:

- *ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ॥*
  *ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ॥* (ਪੰਨਾ ੩੯੮)
- *ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥* (ਪੰਨਾ ੧੨੮੭)
- *ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ॥*
  *ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ॥* (ਪੰਨਾ ੭੬੨)
- *ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥*
  *ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥* (ਪੰਨਾ ੪੦੩)
- *ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ॥* (ਪੰਨਾ ੫੧੧)

ਅਜਿਹੇ ਨਿਹਚਲ ਨਾਮ-ਧਨ ਦੀ ਪ੍ਰਾਪਤੀ ਲਈ ਪਹਿਲਾ ਆਹਰ ਇਹ ਹੈ ਕਿ ਮਨੁੱਖ ਆਪਣੀ ਅਸਲੀਅਤ ਨੂੰ ਪਹਿਚਾਣੇ, ਮੈਂ ਕੀ ਹਾਂ? ਮੇਰੀ ਅਸਲੀਅਤ ਕੀ ਹੈ? ਉਸ ਨਾਲ ਮੇਰਾ ਕੀ ਰਿਸ਼ਤਾ ਹੈ? ਮੈਂ ਉਸ ਨਾਲ ਕਿਵੇਂ ਇਕਸੁਰਤਾ ਪ੍ਰਾਪਤ ਕਰ ਸਕਦਾ ਹਾਂ? ਇਨ੍ਹਾਂ ਸੁਆਲਾਂ ਦੇ ਹੱਲ ਵਿਚ ਹੀ ਮਨੁੱਖੀ ਜੀਵਨ-ਜਾਚ ਦੇ ਬੀਜ ਛੁਪੇ ਰਹਿੰਦੇ ਹਨ। ਮੈਂ ਅਕਾਲ ਪੁਰਖ ਦੀ ਅੰਸ਼ ਹਾਂ। ਮੈਂ ਹਉਮੈ ਕਾਰਨ ਆਪਣੇ ਆਪੇ ਨੂੰ ਜੀਵਨ-ਕੇਂਦਰ ਮੰਨ ਲਿਆ, ਨਹੀਂ ਤਾਂ ਉਸ ਦੇ ਟਾਕਰੇ 'ਤੇ ਜਿਸ ਦੀ ਮੈਂ ਅੰਸ਼ ਹਾਂ, ਮੇਰੀ ਕੋਈ ਹੋਰ ਅਸਲੀਅਤ ਨਹੀਂ। ਮੇਰੀ ਅਸਲੀਅਤ ਉਹੀ ਹੈ। ਮੈਂ ਉਸ ਤੋਂ ਵਿੱਛੜਿਆ ਹੋਇਆ ਹਾਂ। ਇਹ ਵਿਛੋੜਾ ਮੇਰੇ ਸਾਰੇ ਦੁੱਖਾਂ ਦਾ ਕਾਰਨ ਹੈ। ਮੈਂ ਉਸ ਨਾਲ ਮਿਲ ਸਕਦਾ ਹਾਂ। ਉਸ ਨਾਲ ਇਕਸੁਰਤਾ ਪ੍ਰਾਪਤ ਕਰ ਸਕਦਾ ਹਾਂ। ਉਸ ਨੂੰ ਆਪਣੀ ਜੀਵਨ-ਸੇਧ ਅਤੇ ਕਾਰਜ-ਪ੍ਰੇਰਨਾ ਬਣਾ ਸਕਦਾ ਹਾਂ। ਗੁਰੂ ਸਾਹਿਬ ਨੇ ਮੈਨੂੰ ਆਪਣੇ ਕੇਂਦਰ ਨਾਲ ਮਿਲਣ ਦੀ ਜਾਚ ਵੀ ਦੱਸੀ ਹੈ। ਉਹ ਜਾਚ ਹੈ ਪ੍ਰੇਮਾ-

ਭਗਤੀ ਜਾਂ ਭਾਉ-ਭਗਤੀ:

*- ਭਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥* (ਪੰਨਾ ੪੭੦)

*- ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥* (ਪੰਨਾ ੬੫੫)

ਇਹ ਪ੍ਰਭੂ-ਪ੍ਰੇਮ ਦਾ ਰਾਹ ਕੋਈ ਸੌਖਾ ਰਾਹ ਨਹੀਂ ਹੈ। ਦੂਜੇ ਭਾਇ ਵਿਚ ਫਸੇ ਉਹ ਜੀਵ ਜਿਨ੍ਹਾਂ ਵਿਚ ਪ੍ਰਭੂ ਪ੍ਰੇਮ-ਪੀੜਾ ਪਰਪੱਕ ਨਹੀਂ ਹੁੰਦੀ, ਉਹ ਝੜ ਜਾਂਦੇ ਹਨ:

*ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ॥*
*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ॥* (ਪੰਨਾ ੧੪੨੫)

ਪਰੰਤੂ ਕੁਝ ਕੁ ਵਿਰਲੇ ਇਸ ਪੌੜੀ 'ਤੇ ਜਾ ਚੜ੍ਹਦੇ ਹਨ। ਉਨ੍ਹਾਂ ਦੂਜੇ ਭਾਉ ਨੂੰ ਦੂਰ ਰੱਖਿਆ ਹੁੰਦਾ ਹੈ। 'ਸਹੁ ਦੀ ਪ੍ਰੀਤ' ਦੀ ਰੱਖਿਆ ਲਈ ਉਨ੍ਹਾਂ ਨੇ ਜੋਬਨ ਜਾਂਦੇ ਦੀ ਵੀ ਪਰਵਾਹ ਨਹੀਂ ਕੀਤੀ ਹੁੰਦੀ। ਅਜਿਹੇ ਵਿਅਕਤੀ ਆਪਣੀ ਜੀਵਨ-ਜਾਚ ਨੂੰ ਪੂਰਨਤਾ 'ਤੇ ਪਹੁੰਚਾ ਦਿੰਦੇ ਹਨ। ਉਨ੍ਹਾਂ ਦੀ ਪ੍ਰੀਤ ਪੱਕੀ ਹੋ ਜਾਂਦੀ ਹੈ। ਉਹ ਆਪਣੇ ਇਸ ਆਦਰਸ਼ ਲਈ ਵੱਡੀ ਤੋਂ ਵੱਡੀ ਕੁਰਬਾਨੀ ਵੀ ਖਿੜੇ-ਮੱਥੇ ਕਰ ਜਾਂਦੇ ਹਨ:

*- ਮੂ ਲਾਲਨ ਸਿਉ ਪ੍ਰੀਤਿ ਬਨੀ॥ ਰਹਾਉ॥*
*ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥* (ਪੰਨਾ ੮੨੭)

*- ਜਉ ਤਨੁ ਚੀਰਹਿ ਅੰਗੁ ਨ ਮੋਰਉ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥*
(ਪੰਨਾ ੪੮੪)

ਪ੍ਰਭੂ-ਪ੍ਰੀਤ ਨੂੰ ਇਸ ਅਵਸਥਾ 'ਤੇ ਲੈ ਜਾਣਾ ਹੀ ਆਦਰਸ਼ ਦੇ ਤਾਲੇ ਨੂੰ ਖੋਲ੍ਹਣ ਦੀ ਜਾਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਭਾਉ-ਭਗਤੀ ਦੀ ਪੂਰਨਤਾ ਲਈ ਬਹੁਤ ਸਾਰੇ ਸਹਾਇਕ ਸਾਧਨਾਂ ਦਾ ਜ਼ਿਕਰ ਆਇਆ ਹੈ। ਆਪਣੇ ਆਦਰਸ਼ ਦੀ ਮੰਜ਼ਲ 'ਤੇ ਪੁੱਜਣ ਲਈ ਸਾਧਨ ਇਨ੍ਹਾਂ ਸਹਾਇਕ ਸਾਧਨਾਂ ਦੀ ਮੱਦਦ ਲੈਂਦਾ ਹੈ। ਇਹ ਉਨ੍ਹਾਂ ਸਾਰੇ ਸਹਾਇਕ ਸਾਧਨਾਂ ਤੇ ਵਿਸਤਾਰ ਵਿਚ ਜਾ ਕੇ ਸਾਡੀਆਂ ਸਮੇਂ-ਸਥਾਨ ਦੀਆਂ ਪਾਬੰਦੀਆਂ ਦੇ ਪਾਬੰਦ ਨਹੀਂ ਰਹਿ ਸਕਦੇ। ਉਨ੍ਹਾਂ ਸਾਧਨਾਂ ਦੇ ਨਾਮ ਗਿਣਾ ਦੇਣੇ ਹੀ ਕਾਫ਼ੀ ਹੋਣਗੇ। ਇਨ੍ਹਾਂ ਸਹਾਇਕ ਸਾਧਨਾਂ ਨੂੰ ਨਿਸਚੈ ਆਤਮਿਕ (Positive) ਅਤੇ ਨਿਖੇਧਾਤਮਿਕ (Negative) ਦੋ ਵਰਗਾਂ ਅਧੀਨ ਗਿਣਾਇਆ ਜਾ ਸਕਦਾ ਹੈ। ਨਿਸਚੈ ਆਤਮਿਕ ਸਾਧਨਾਂ ਵਿੱਚੋਂ ਸਭ ਤੋਂ ਜ਼ਰੂਰੀ ਹੈ ਨਾਮ ਜਪਣਾ ਜਾਂ ਸਿਮਰਨਾ। ਸਿਮਰਨ, ਨਾਮ ਜਪਣਾ, ਸਾਧਨ ਪੱਖੋਂ ਵਾਹਿਗੁਰੂ ਦੇ ਗੁਣਾਂ ਦਾ ਜਾਪ ਅਤੇ ਧਿਆਨ ਹੈ, ਉਸ ਦੀ ਲਗਾਤਾਰ ਯਾਦ ਹੈ। ਸਿਮਰਨ ਦੇ ਨਾਲ ਹੀ ਇਸ ਬਿਖੜੇ ਪੈਂਡੇ 'ਤੇ ਗੁਰੂ ਦੀ ਅਗਵਾਈ ਦੀ ਲੋੜ ਹੁੰਦੀ ਹੈ। ਸਾਧ-ਸੰਗਤ ਕਰਨਾ, ਕੀਰਤਨ ਦੁਆਰਾ ਉਸ ਨੂੰ ਰਿਝਾਉਣਾ, ਉਸ ਅੱਗੇ ਅਰਦਾਸ ਕਰਨੀ ਆਦਿ ਕੁਝ ਹੋਰ ਜ਼ਰੂਰੀ ਸਾਧਨ ਹਨ। ਇਸ ਦੇ ਨਾਲ ਹੀ ਸਦਾਚਾਰਕ ਗੁਣਾਂ ਦੇ ਧਾਰਨ 'ਤੇ ਵੀ ਬਹੁਤ ਬਲ ਮਿਲਦਾ ਹੈ।

ਨਿਖੇਧਾਤਮਿਕ ਸਾਧਨਾਂ ਵਿੱਚੋਂ ਹਉਮੈ ਦਾ ਤਿਆਗ, ਰਸ-ਭੋਗਾਂ ਦਾ ਸੰਜਮ, ਸੰਸਾਰ ਦੀ ਨਾਸ਼ਮਾਨਤਾ, ਥੋੜ੍ਹਚਿਰਤਾ ਨੂੰ ਜਾਣਨਾ ਆਦਿ ਆਉਂਦੇ ਹਨ। ਉਪਰੋਕਤ ਸਾਧਨਾਂ ਦੀ ਮਦਦ ਨਾਲ ਕੀਤਾ ਅਮਲ, ਮਨੁੱਖ ਨੂੰ ਸੁਹਾਗਣ ਜਾਂ ਸਚਿਆਰ ਪਦ 'ਤੇ ਪਹੁੰਚਾਉਣ ਦੇ ਸਮਰੱਥ ਹੈ। ਮਨੁੱਖ ਆਪਣੇ ਹਉਮੈਪੂਰਨ ਛੋਟੇ ਆਪੇ ਨੂੰ ਪਛਾਣ ਕੇ ਜੀਵਨ-ਕੇਂਦਰ ਪਰਮਾਤਮਾ ਨਾਲ ਜੁੜ ਸਕਦਾ ਹੈ।

ਉਪਰੋਕਤ ਜੀਵਨ-ਜਾਚ ਮਨੁੱਖੀ ਹੋਂਦ ਦੇ ਆਪਾ ਸਮਾਜ ਤੇ ਪਰਮਾਤਮਾ ਦੇ ਤ੍ਰੈ-ਮੁਖੀ ਪਾਸਾਰ ਵਿੱਚੋਂ ਅਤੇ ਪਰਮਾਤਮਾ ਦੇ ਸੰਬੰਧਾਂ ਨਾਲ ਜੁੜੀ ਹੈ। ਇਥੇ ਸਮੱਸਿਆ ਮਨੁੱਖੀ ਹੋਂਦ ਦੇ ਸਮਾਜਿਕ ਪਾਸਾਰ ਦੀ ਆਉਂਦੀ ਹੈ, ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖੀ ਹੋਂਦ ਦੇ ਸਮਾਜਿਕ ਪਾਸਾਰ ਨੂੰ ਅੱਖੋਂ-ਉਹਲੇ ਕੀਤਾ ਗਿਆ ਹੈ? ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੀਵਨ-ਜਾਚ ਮਨੁੱਖੀ ਜੀਵਨ ਦੇ ਸਮਾਜਿਕ ਪਾਸਾਰ ਪ੍ਰਤੀ ਚੁੱਪ ਧਾਰਨ ਕਰਦੀ ਹੈ। ਇਨ੍ਹਾਂ ਸੁਆਲਾਂ ਦਾ ਉੱਤਰ ਨਾਂਹ ਵਿਚ ਦਿੱਤਾ ਜਾ ਸਕਦਾ ਹੈ। ਅਸੀਂ ਆਖ ਆਏ ਹਾਂ ਕਿ ਧਾਰਮਿਕ ਜੀਵਨ-ਜੁਗਤਿ ਦੇ ਕਿਸੇ ਇਕ ਪੱਖ ਨੂੰ ਨਹੀਂ, ਸਮੁੱਚੇ ਜੀਵਨ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ ਅਤੇ ਜੀਵਨ ਦੀ ਸਮੁੱਚਤਾ ਵਿੱਚੋਂ ਇਸ ਦੇ ਅਤਿ ਮਹੱਤਵਪੂਰਨ ਸਮਾਜਿਕ ਪਾਸਾਰ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾਂਦਾ। ਧਾਰਮਿਕ ਆਦਰਸ਼ ਆਪਣੇ ਸੁਭਾਅ ਅਨੁਸਾਰ ਅਮਲੀ ਸਮਾਜਿਕ ਜੀਵਨ ਨੂੰ ਪ੍ਰਭਾਵਤ ਕਰਦਾ ਹੈ ਅਤੇ ਉਸ ਨੂੰ ਇਹ ਵਿਸ਼ੇਸ਼ ਸੇਧ ਦਿੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਣਿਤ ਜੀਵਨ-ਜਾਚ ਵੀ ਇਸ ਪਾਸਾਰ ਦੇ ਮਹੱਤਵ ਤੋਂ ਇਨਕਾਰੀ ਨਹੀਂ, ਸਗੋਂ ਪੂਰਨ ਭਾਂਤ-ਚੇਤੰਨ ਹੈ। ਜੇਕਰ ਇਹ ਕਹਿ ਲਿਆ ਜਾਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਜੀਵਨ-ਜਾਚ ਦਾ ਕ੍ਰਾਂਤੀਕਾਰੀ ਪੱਖ ਹੀ ਸਮਾਜਿਕ ਅਮਲ ਦੀ ਪੱਧਰ 'ਤੇ ਪ੍ਰਗਟ ਹੋਇਆ ਹੈ ਤਾਂ ਗ਼ਲਤੀ ਨਹੀਂ ਹੋਵੇਗੀ। ਇਹ ਸਿੱਖੀ ਸਿਧਾਂਤ ਨਹੀਂ, ਸਿੱਖੀ ਅਮਲ ਹੀ ਸੀ, ਜਿਸ ਨੇ ਸਿੱਖ ਧਰਮ ਨੂੰ ਵਿਸ਼ਵ-ਵਿਆਪੀ ਪੱਧਰ 'ਤੇ ਜਾਣੂ ਕਰਵਾਇਆ। ਬਾਹਰਲੇ ਸੰਸਾਰ ਨੂੰ ਇਨ੍ਹਾਂ ਬਾਰੇ ਜਾਣਨ ਦੀ ਖਿੱਚ ਇਨ੍ਹਾਂ ਦੇ ਸਮਾਜਿਕ ਅਮਲ ਦੀ ਪੱਧਰ 'ਤੇ ਵਿਸ਼ੇਸ਼ ਰੂਪ-ਰੇਖਾ ਦੇਣ ਲਈ ਹੀ ਸੀ ਕਿ ਗੁਰੂ-ਜੋਤਿ ਨੇ ਇਥੇ ਦਸ ਜਾਮੇ ਗ੍ਰਹਿਣ ਕੀਤੇ ਅਤੇ ਧਰਮ ਨੂੰ ਉਦੋਂ ਹੀ ਸੰਸਥਾਈ ਰੂਪ ਦਿੱਤਾ (ਖਾਲਸੇ ਦੀ ਸਾਜਨਾ ਕੀਤੀ) ਜਦੋਂ ਇਹ ਯਕੀਨ ਹੋ ਗਿਆ ਕਿ ਇਸ ਪੰਥ ਦੀ ਜੀਵਨ-ਜਾਚ ਵਿਚ ਸਮਾਜਿਕ ਅਮਲ ਦੀ ਪੱਧਰ 'ਤੇ ਪਕਿਆਈ ਆ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਰਧਾਰਤ ਜੀਵਨ-ਜਾਚ 'ਪਤਿ' ਨੂੰ ਆਪਣੀ ਪਕਿਆਈ ਦਾ ਮਾਣ (Standard) ਬਣਾਉਂਦੀ ਹੈ। ਉਹੀ ਜੀਵਨ-ਜਾਚ ਹੀ ਪ੍ਰਵਾਨ ਹੈ, ਜੋ ਮਨੁੱਖ ਨੂੰ ਪਤਿ ਦਾ ਜੀਵਨ ਦਿੰਦੀ ਹੈ। ਜੇਕਰ ਜੀਵਨ 'ਪਤਿ' ਵਾਲਾ ਨਹੀਂ ਬਣ ਸਕਿਆ ਤਾਂ ਨੁਕਸ ਜੀਵਨ-ਜਾਚ ਵਿਚ ਹੈ:

- *ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* (ਪੰਨਾ ੧੪੨)
- *ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ॥* (ਪੰਨਾ ੧੩੮)
- *ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥* (ਪੰਨਾ ੧੫)
- *ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥* (ਪੰਨਾ ੧੭)
- *ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ॥*
  *ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ॥* (ਪੰਨਾ ੫੫)
- *ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ॥*
  *ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ॥* (ਪੰਨਾ ੭੬)

ਗੁਰਬਾਣੀ ਵਿਚ ਜੀਵਨ ਦੀ ਸਫ਼ਲਤਾ ਦਾ 'ਪਤਿ' ਦਾ ਮਾਪ ਇਕ ਵਿਸ਼ੇਸ਼ ਤਰ੍ਹਾਂ ਦੀ ਜੀਵਨ-ਜਾਚ ਦੀ ਸਿਰਜਨਾ ਦਾ ਆਧਾਰ ਬਣਦਾ ਹੈ। ਸਮਾਜਿਕ ਜੀਵਨ ਨੇਕੀ-ਬਦੀ ਦਾ ਅਖਾੜਾ ਹੈ। ਬਦੀ ਦੇ ਡਰ ਤੋਂ ਇਸ ਅਖਾੜੇ ਵਿੱਚੋਂ ਵੀ ਆਪਣੇ ਆਪ ਨੂੰ ਹਟਾ ਲੈਣਾ ਪਤਿ ਦਾ

ਜੀਵਨ ਨਹੀਂ— ਭਾਂਜ ਹੈ, ਹਾਰ ਹੈ। ਪਤਿ ਦਾ ਜੀਵਨ ਤਾਂ ਬਦੀ ਨਾਲ ਜੂਝਣ ਵਿਚ ਹੀ ਹੈ, ਅਖਾੜੇ ਵਿਚ ਰਹਿੰਦਿਆਂ ਹੀ ਜੂਝ ਮਰਨ ਵਿਚ ਹੈ। ਸ਼ਾਇਦ ਇਸੇ ਕਾਰਨ ਕਰਕੇ ਹੀ ਗੁਰੂ ਸਾਹਿਬ ਇਸ ਸਮਾਜ ਤੋਂ ਭਾਂਜ ਜਾਂ ਨੈਤਿਕ ਉਦਾਸੀਨਤਾ ਨੂੰ ਪ੍ਰਵਾਨ ਨਹੀਂ ਕਰਦੇ, ਬਲਕਿ ਸਮਾਜ ਵਿਚ ਸਕਿਰਿਆ ਸ਼ਮੂਲੀਅਤ (Active Participation) ਦੇ ਜੀਵਨ ਦਾ ਪ੍ਰਚਾਰ ਕਰਦੇ ਹਨ। ਜੋਗੀਆਂ ਦੀ ਉਸ ਜੀਵਨ-ਵਿਧੀ ਨੂੰ ਜਿਸ ਅਨੁਸਾਰ ਉਹ ਸਮਾਜ ਤੋਂ ਬਾਹਰ ਰਹਿੰਦੇ ਹਨ, ਪਰ ਮੰਗ ਖਾਣ ਲਈ ਉਹ ਫਿਰ ਸਮਾਜ ਵਿਚ ਰਹਿੰਦੇ ਲੋਕਾਂ ਦੇ ਹੱਥਾਂ ਵੱਲ ਤੱਕਦੇ ਹਨ, ਬੇਪਤੀ ਦਾ ਜੀਵਨ ਆਖਦੇ ਹਨ। ਬਾਬਾ ਫਰੀਦ ਜੀ ਤਾਂ ਪਰਾਏ ਬਾਰ ਬੈਠਣ ਨਾਲੋਂ ਮੌਤ ਨੂੰ ਤਰਜੀਹ ਦਿੰਦੇ ਹਨ:

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥* (ਪੰਨਾ ੧੩੮੦)

ਗੁਰੂ ਸਾਹਿਬ ਡੋਲਦੇ ਮਨ ਨੂੰ ਰੋਕਣ ਦੀ ਅਜਿਹੀ ਜਾਚ ਦੱਸਦੇ ਹਨ, ਜਿਸ ਵਿਚ ਇਸ ਦਾ ਹੱਲ ਸਮਾਜਿਕ ਅਮਲ ਦੀ ਪੱਧਰ 'ਤੇ ਰਹਿੰਦਿਆਂ ਹੀ ਹੋ ਸਕਦਾ ਹੈ। ਉਹ ਜੁਗਤਿ ਹੈ, ਸੱਚ ਆਧਾਰਤ ਕਿਰਤ :

*ਇਹੁ ਮਨੁ ਡੋਲਤ ਤਉ ਠਹਰਾਵੈ॥ ਸਚੁ ਕਰਣੀ ਕਰਿ ਕਾਰ ਕਮਾਵੈ॥*(ਪੰਨਾ ੧੩੪੪)

ਇਸ ਸੱਚੀ ਕਿਰਤ ਦਾ ਆਧਾਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਮਨੁੱਖੀ ਜੀਵਨ ਦੇ ਵਿਕਾਰ ਅਤੇ ਬੇਪੱਤ ਜੀਵਨ ਦੇ ਲੱਛਣ ਨਹੀਂ ਸਗੋਂ ਸਤਿ, ਸੰਤੋਖ, ਦਇਆ ਆਦਿ ਨੈਤਿਕ ਗੁਣ ਹੀ ਹੋ ਸਕਦੇ ਹਨ:

*ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥* (ਪੰਨਾ ੫੧)

ਅਜਿਹੀ ਨਿਰਮਲ ਕਰਣੀ ਪਾਰਬ੍ਰਹਮ ਨਾਲ ਲੱਗੀ ਪ੍ਰੀਤ ਦਾ ਫਲ ਵੀ ਹੈ ਅਤੇ ਬਾਣੀ ਵਿਚ ਨਿਰਧਾਰਤ ਜੀਵਨ-ਜਾਚ ਦਾ ਮਹੱਤਵਪੂਰਨ ਅੰਗ ਵੀ:

- *ਪਾਰਬ੍ਰਹਮ ਸਿਉ ਲਾਗੀ ਪ੍ਰੀਤਿ॥ ਨਿਰਮਲ ਕਰਣੀ ਸਾਚੀ ਰੀਤਿ॥* (ਪੰਨਾ ੧੮੪)
- *ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥* (ਪੰਨਾ ੨੬੬)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੀਵਨ-ਜਾਚ ਨਿਰਮਲ ਕਿਰਤ ਬਾਰੇ ਇਥੇ ਹੀ ਚੁੱਪ ਨਹੀਂ ਕਰਦੀ, ਇਸ ਤੋਂ ਵੀ ਅਗਾਂਹ ਜਾਂਦੀ ਹੈ। ਮਨੁੱਖ ਦੀ ਮਨੁੱਖਤਾ ਇਸ ਵਿਚ ਨਹੀਂ ਕਿ ਉਸ ਨੂੰ ਜੋ ਪ੍ਰਾਪਤ ਹੋ ਜਾਵੇ, ਪਸ਼ੂ ਦੀ ਤਰ੍ਹਾਂ ਆਪ ਹੀ ਹੜੱਪ ਕਰ ਜਾਵੇ। ਪਸ਼ੂ-ਪੱਧਰ 'ਤੇ ਵਿਚਰਨਾ ਅਜਿਹਾ ਸੁਆਰਥਪੂਰਨ ਜੀਵਨ ਬੇਪਤੀ ਦਾ ਜੀਵਨ ਹੈ। ਪਤਿ ਤਾਂ ਇਸ ਵਿਚ ਹੈ ਕਿ ਆਪ ਕੁਝ ਕਰ ਕੇ ਦੂਜਿਆਂ ਨੂੰ ਦੇਵੇ:

- *ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥* (ਪੰਨਾ ੭੯੦)
- *ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* (ਪੰਨਾ ੧੨੪੫)

ਨਿਰਮਲ ਘਾਲ ਕਰ ਕੇ ਹੱਥੋਂ ਦੇਣ ਵਿਚ ਦਇਆ, ਸੰਤੋਖ ਦਾ ਵਰਤਾਰਾ ਹੈ, ਲੋਭ ਮੋਹ ਦਾ, ਨਿਸ਼ੇਧ ਹੈ। ਵੰਡ ਛਕਣ ਦੀ ਭਾਵਨਾ ਮਨੁੱਖੀ ਜੀਵਨ ਨੂੰ ਪਿਆਰ ਦੇ ਸੂਤ ਵਿਚ ਪਰੋਂਦੀ ਹੈ, ਏਕਤਾ ਦਾ ਸਥਾਈ ਆਧਾਰ ਬਣਦੀ ਹੈ। ਇਹ ਮਨੁੱਖ ਦੇ ਦੁਰਉਪਯੋਗ ਦੀ ਵਿਰੋਧੀ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਅਧਿਆਤਮਿਕ ਆਦਰਸ਼ ਦੀ ਆੜ ਵਿਚ ਬਾਣੀ

ਵਿਚ ਇਕ ਬੜੇ ਉੱਚੇ ਤੇ ਸੁੱਚੇ ਸਦਾਚਾਰਕ ਵਿਧਾਨ ਦਾ ਸਿਰਜਨ ਹੋਇਆ ਹੈ ਜੋ ਵਿਅਕਤੀਗਤ ਅਤੇ ਸਮਾਜਿਕ ਜੀਵਨ ਨੂੰ ਕਿਰਿਆਤਮਿਕ ਅਤੇ ਸਿਰਜਨਾਤਮਿਕ ਸੇਧ ਪ੍ਰਦਾਨ ਕਰਨ ਦੇ ਸਮਰੱਥ ਹੈ। ਗੁਰੂ ਸਾਹਿਬਾਨ ਇਸ ਗੱਲ ਦਾ ਦਾਅਵੇ ਨਾਲ ਐਲਾਨ ਕਰਦੇ ਹਨ ਕਿ ਅਜਿਹਾ ਆਚਾਰ ਹੋਰ ਪ੍ਰਕਾਰ ਦੇ ਧਰਮਾਂ-ਕਰਮਾਂ ਆਦਿ ਤੋਂ ਉੱਤਮ ਹੈ:

*ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ॥* *(ਪੰਨਾ ੪੦੫)*

ਇਹ ਸਮਾਜਿਕ ਜੀਵਨ-ਜਾਚ ਦਾ 'ਪਤਿ; ਮਾਪ ਹੋਣ ਕਰਕੇ ਹੀ ਹੈ ਕਿ ਸਿੱਖ ਇਤਿਹਾਸ ਦਾ ਰੰਗ-ਰੂਪ ਵੱਖਰਾ ਹੀ ਹੈ। ਇਨ੍ਹਾਂ ਨੂੰ ਪਤਿ ਦਾ ਜੀਵਨ ਜੀਉਣ ਲਈ ਬਹੁਤ ਸਾਰਾ ਸਮਾਂ ਕਈ ਪ੍ਰਕਾਰ ਦੇ ਮੋਰਚੇ ਲਾਉਣੇ ਪਏ ਹਨ। ਜਿੱਥੇ ਕਿਤੇ ਵੀ ਇਨ੍ਹਾਂ 'ਤੇ ਭੀੜ ਪਈ, ਸੰਕਟ ਕਾਲ ਆਇਆ, ਇਨ੍ਹਾਂ ਨੇ ਬੇਪਤੀ ਅਤੇ ਪਤਿ ਵਿੱਚੋਂ ਪਤਿ ਨੂੰ ਚੁਣਿਆ, ਭਾਵੇਂ ਇਸ ਬਦਲੇ ਉਨ੍ਹਾਂ ਨੂੰ ਕਿਤਨਾ ਭੀ ਭਾਰੀ ਮੁੱਲ ਚੁਕਾਉਣਾ ਪਿਆ। ਇਸ ਜੀਵਨ-ਜਾਚ ਦੀ ਰੱਖਿਆ ਲਈ ਇਨ੍ਹਾਂ ਨੇ ਆਪਣੇ ਗੁਰੂ ਸਾਹਿਬਾਨ ਸ਼ਹੀਦ ਕਰਵਾਏ, ਗੁਰੂ ਪਾਤਸ਼ਾਹ ਜੀ ਦੇ ਮਾਸੂਮ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਵਾਇਆ, ਘਰ-ਬਾਰ ਤੋਂ ਉਜੜਨਾ ਪ੍ਰਵਾਨ ਕੀਤਾ, ਭੁੱਖਿਆਂ ਰਹਿਣਾ ਸਵੀਕਾਰ ਕੀਤਾ ਅਤੇ ਲੋੜ ਪੈਣ 'ਤੇ ਅਨਗਿਣਤ ਜਾਨਾਂ ਕੁਰਬਾਨ ਕੀਤੀਆਂ, ਪਰ ਕਦੇ ਇਸ ਤੋਂ ਡਿੱਗੇ-ਡੋਲੇ ਨਹੀਂ ਅਤੇ ਇਸ ਪਤਿ ਦੇ ਜੀਵਨ ਦੀ ਪ੍ਰਾਪਤੀ ਨੂੰ ਇਨ੍ਹਾਂ ਕੇਵਲ ਆਪਣੀ ਕੌਮ ਨੂੰ ਹੀ ਆਦਰਸ਼ ਨਹੀਂ ਰੱਖਿਆ ਬਲਕਿ ਜਿੱਥੇ ਕਿਤੇ ਵੀ ਅਜਿਹੇ ਜੀਵਨ ਲਈ ਹੋਰ ਲੋਕਾਂ ਨੇ ਲੋਚਾ ਪ੍ਰਗਟ ਕੀਤੀ, ਉਥੇ ਮੋਢੇ ਨਾਲ ਮੋਢਾ ਜੋੜ ਕੇ ਆਪਣੀ ਨਿਰਮਲ ਘਾਲ 'ਚੋਂ ਉਨ੍ਹਾਂ ਨੂੰ ਵੀ ਹੱਥੋਂ ਬਹੁਤ ਕੁਝ ਦਿੱਤਾ।



# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਸ਼ਵ-ਵਿਆਪੀ ਸੰਦੇਸ਼

-ਡਾ. ਸ਼ਰਨ ਕੌਰ

ਵਿਭਿੰਨਤਾ ਅਤੇ ਵਿਭਾਜਨ ਕੁਦਰਤ ਦਾ ਇਕ ਪ੍ਰਮੁੱਖ ਨਿਯਮ ਹੈ। ਰਜ, ਤਮ ਅਤੇ ਸੱਤ ਕੁਦਰਤ ਦੇ ਤਿੰਨ ਗੁਣ ਹਨ, ਜਿਨ੍ਹਾਂ ਦੁਆਰਾ ਇੱਕੋ ਪਰਮ-ਸੱਤਾ ਅਨੇਕਾਂ ਰੂਪਾਂ ਵਿਚ ਪ੍ਰਗਟ ਹੋਈ ਹੈ। ਕਿਉਂਕਿ ਜੀਵ ਉਸ ਪਾਰਬ੍ਰਹਮ ਦਾ ਹੀ ਇਕ ਵਿਸ਼ੇਸ਼ ਰੂਪ ਹੈ ਅਤੇ ਉਹ ਪਾਰਬ੍ਰਹਮ ਨਿਸ਼ਚਿਤ ਤੌਰ 'ਤੇ ਇਕ ਹੈ, ਇਸ ਕਾਰਨ ਪਾਰਬ੍ਰਹਮ ਨਾਲ ਇਕਮਿਕ ਹੋਣ ਵਾਸਤੇ ਇਹ ਜ਼ਰੂਰੀ ਹੈ ਕਿ ਜੀਵ ਉਸ ਮੂਲ ਸਥਿਤੀ ਨੂੰ ਪ੍ਰਾਪਤ ਕਰੇ, ਜਿਸ ਤੋਂ ਨਾਨਾ ਰੂਪਾਂ ਵਾਲੀ ਕੁਦਰਤ ਦਾ ਉਦਗਮ ਹੋਇਆ ਹੈ। ਇਸ ਸਥਿਤੀ ਉੱਤੇ ਅਧਿਆਤਮਕ ਚੇਤਨਾ ਹੈ, ਜਿੱਥੇ ਮਾਇਆ ਦੇ ਤਿੰਨ ਗੁਣਾਂ ਦਾ ਪ੍ਰਵੇਸ਼ ਨਹੀਂ ਭਾਵ ਇਹ ਮਾਇਆ ਦੇ ਤਿੰਨ ਗੁਣਾਂ ਤੋਂ ਉੱਪਰ ਦੀ ਸਥਿਤੀ ਹੈ, ਜਿਸ ਨੂੰ ਧਾਰਮਿਕ ਭਾਸ਼ਾ ਵਿਚ ਚੌਥੀ ਸਥਿਤੀ ਜਾਂ 'ਤੁਰੀਆ ਪਦ' ਕਿਹਾ ਗਿਆ ਹੈ। ਸਿਰੀ ਰਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਹੁਕਮ ਹੈ- ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ॥ ਇਹ ਚੌਥਾ ਪਦ ਵਾਸਤਵ ਵਿਚ ਉਹ ਸਥਿਤੀ ਹੈ, ਜਿੱਥੇ ਦ੍ਵੈਤ ਮੂਲੋਂ ਨਸ਼ਟ ਹੋ ਜਾਂਦੀ ਹੈ। ਜੀਵ ਅਤੇ ਉਸ ਦਾ ਪਰਮੇਸ਼ਰ ਇਕ ਹੋਂਦ ਹੋ ਜਾਂਦੇ ਹਨ ਅਤੇ 'ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ' ਦਾ ਪੂਰਨ ਪ੍ਰਕਾਸ਼ ਹੋ ਜਾਂਦਾ ਹੈ। ਅਸਲ ਵਿਚ ਇਹ ਕਹਿਣ ਨੂੰ ਚੌਥਾ ਪਦ ਹੈ, ਵਾਸਤਵ ਵਿਚ ਇਹ ਇਕਤਵ ਪਹਿਲਾ ਪਦ ਹੈ, ਜਿੱਥੋਂ ਰਚਨਾ ਦਾ ਮੁੱਢ ਬੱਝਦਾ ਹੈ, ਜਾਂ ਤ੍ਰਿਗੁਣੀ ਮਾਇਆ ਦਾ ਆਗਮਨ ਹੁੰਦਾ ਹੈ। ਇਸ ਪਰਮ ਸਮਾਧੀ ਨੂੰ ਪਾਉਣ ਵਾਸਤੇ ਮਨੁੱਖ ਤਦੋਂ ਤੋਂ ਜਤਨਸ਼ੀਲ ਹੈ, ਜਦੋਂ ਤੋਂ ਇਸ ਧਰਤੀ ਉੱਤੇ ਉਸ ਦਾ ਆਗਮਨ ਹੋਇਆ ਹੈ। ਗੁਰਬਾਣੀ ਦਾ ਵਿਚਾਰ ਹੈ ਕਿ ਜਿਸ ਪਾਰਬ੍ਰਹਮ ਨੇ ਜੀਵ ਨੂੰ ਵਿਛੋੜਿਆ ਹੈ, ਆਪਣੇ ਨਾਲ ਜੋੜਨ ਵਾਸਤੇ ਪ੍ਰਾਣੀਆਂ ਦੀ ਅਗਵਾਈ ਵੀ ਉਹ ਆਪ ਕਰਦਾ ਹੈ। ਉਸ ਨੇ ਆਪ ਆਪਣੇ ਦੈਵੀ ਕੌਤਕਾਂ ਦੇ ਅਵਤ੍ਰਣ ਰਾਹੀਂ ਧਰਮਾਂ ਨੂੰ ਪ੍ਰਤੀਪਾਦਤ ਕੀਤਾ ਅਤੇ ਚਿੰਤਨ ਦੇ ਵਿਕਾਸ ਨੂੰ ਧਿਆਨ ਵਿਚ ਰੱਖਦਿਆਂ ਬਦਲੇ ਹੋਏ ਵਾਤਾਵਰਨ ਦੀ ਜ਼ਰੂਰਤ ਮੁਤਾਬਕ ਉਸ ਨੇ ਅਧਿਆਤਮਕ ਵਿਚਾਰਧਾਰਾ ਦੇ ਨਿਰੰਤਰ ਵਿਕਾਸ ਨੂੰ ਪ੍ਰਵਾਹਿਤ ਕੀਤਾ, ਯਥਾ- ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥ ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥ ਧਰਮ ਤਾਂ ਇੱਕੋ ਹੈ, ਉਸ ਦੇ ਅਨੇਕਾਂ ਪ੍ਰਗਟਾਵੇ ਹਨ। ਸ੍ਰੀ ਗੁਰੂ ਨਾਨਕ ਸਾਹਿਬ ਦੇ ਅਵਤ੍ਰਣ ਨਾਲ ਆਦਿ ਕਾਲਿ ਤੋਂ ਪ੍ਰਵਾਹਿਤ ਅਤੇ ਨਿਰੰਤਰ ਵਿਕਾਸ ਵੱਲ ਵਧ ਰਹੇ ਧਰਮ ਦੀ ਸੰਪੂਰਨਤਾ ਹੋ ਗਈ, ਕਿਉਂਕਿ ਉਹ ਉਸ ਵਿਕਸਿਤ ਸਮੇਂ ਵਿਚ ਅਵਤ੍ਰਿਤ ਹੋਏ ਸਨ, ਜਦੋਂ ਮਨੁੱਖਤਾ ਨੇ ਸੰਕੁਚਿਤ ਰਾਸ਼ਟਰਵਾਦੀ ਸੋਚਾਂ ਤੋਂ ਉੱਪਰ ਉੱਠ ਕੇ ਅੰਤਰ-ਰਾਸ਼ਟਰੀ ਸਰੋਕਾਰਾਂ ਵੱਲ ਧਿਆਨ ਦੇਣਾ ਸ਼ੁਰੂ ਕਰ ਦਿੱਤਾ ਸੀ। ਲੋਕ ਦੇਸ਼ਾਂ ਦੀਆਂ ਹੱਦਬੰਦੀਆਂ ਤੋਂ ਪਰ੍ਹੇ ਦੂਰ ਤਕ ਵੇਖਣ ਦੇ ਇੱਛੁਕ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਵਕਤ ਵਿਚ ਹੋਇਆ ਮੁਹਸਿਨ ਫ਼ਾਨੀ ਪਹਿਲਾ ਅਜਿਹਾ ਲੇਖਕ ਸੀ, ਜਿਸ ਨੇ ਵਿਸ਼ਵ ਦੇ ਵੱਖ-ਵੱਖ ਧਰਮਾਂ ਦੀ ਸਮੀਖਿਆ ਕਰਨ ਦਾ ਜਤਨ ਕੀਤਾ ਸੀ। ਉਸ ਦੀ ਪੁਸਤਕ 'ਦਬਿਸਤਾਨ-ਏ-ਮਜਾਹਿਬ' ਇਸ ਗੱਲ ਦੀ ਸੂਚਕ ਹੈ ਕਿ ਉਸ ਸਮੇਂ ਤਕ ਅੰਤਰ-ਰਾਸ਼ਟਰੀਅਤਾਵਾਦ ਦੇ ਵਿਚਾਰ ਦੀ ਆਮਦ ਦੇ ਚਿੰਨ੍ਹ ਪ੍ਰਗਟ ਹੋ ਚੁੱਕੇ ਸਨ। ਅਜਿਹੇ ਸਮੇਂ ਵਿਚ ਸਿੱਖ ਧਰਮ ਦਾ ਉਦਗਮ

ਦਾ ਭਾਵ ਸੀ, ਸਾਰੀ ਮਨੁੱਖਤਾ ਲਈ ਸਰਬ-ਸਾਂਝੇ ਧਰਮ ਦਾ ਧਰਤੀ ਉੱਤੇ ਅਵਤ੍ਰਣ। ਇਸ ਕਾਰਨ ਉਹ ਸੰਕੀਰਣ ਦ੍ਰਿਸ਼ਟੀਆਂ ਜੋ ਪੁਰਾਣੇ ਧਰਮਾਂ ਵਿਚ ਹੋਣੀਆਂ ਲਾਜ਼ਮੀ ਸਨ, ਉਨ੍ਹਾਂ ਦਾ ਸਿੱਖ ਮੱਤ ਵਿਚ ਅਭਾਵ ਹੋਣਾ ਅਤੇ ਸਾਰੀ ਮਾਨਵਤਾ ਨੂੰ ਇਕ ਸੂਤਰ ਵਿਚ ਪਰੋਣ ਵਾਲੇ ਵਿਚਾਰਾਂ ਦਾ ਆਗਮਨ ਹੋਣਾ ਇਕ ਸੁਭਾਵਿਕ ਗੱਲ ਸੀ। ਇਸੇ ਕਾਰਨ ਸ੍ਰੀ ਗੁਰੂ ਨਾਨਕ ਦੇਵ ਜੀ ਧਰਤੀ ਦੇ ਕਿਸੇ ਇਕ ਖਿੱਤੇ ਨਾਲ ਨਹੀਂ ਜੁੜੇ, ਸਗੋਂ ਦੂਰ ਦੇਸ਼ਾਂ ਵਿਚ ਗਏ ਅਤੇ ਹਰ ਦੇਸ਼, ਜਾਤਿ, ਧਰਮ, ਨਸਲ ਅਤੇ ਲਿੰਗ ਦੇ ਵਿਅਕਤੀ ਨੇ ਉਨ੍ਹਾਂ ਦੇ ਧਰਮ ਨੂੰ ਆਦਰ ਦੀ ਦ੍ਰਿਸ਼ਟੀ ਨਾਲ ਵੇਖਿਆ।

ਜਦੋਂ ਅਸੀਂ ਅੰਤਰ-ਰਾਸ਼ਟਰੀ ਸਰੋਕਾਰਾਂ ਦੀ ਗੱਲ ਕਰਦੇ ਹਾਂ, ਤਾਂ ਭਰਾਤਰੀਭਾਵ, ਵਿਸ਼ਵ-ਭਾਈਚਾਰਾ, ਸੁਤੰਤਰਤਾ, ਸਮਾਨਤਾ, ਵਿਸ਼ਵ-ਸ਼ਾਂਤੀ ਇਸ ਦੇ ਜ਼ਰੂਰੀ ਲੱਛਣ ਮੰਨੇ ਗਏ ਹਨ। ਇਨ੍ਹਾਂ ਵਿੱਚੋਂ ਕਿਸੇ ਇਕ ਦਾ ਤਿਆਗ ਕਰ ਕੇ ਕਿਸੇ ਵਿਚਾਰਧਾਰਾ ਨੂੰ ਵਿਸ਼ਵ-ਵਿਆਪੀ ਵਿਚਾਰਧਾਰਾ ਨਹੀਂ ਕਿਹਾ ਜਾ ਸਕਦਾ। ਵਿਸ਼ਵ-ਵਿਆਪੀ ਵਿਚਾਰਧਾਰਾ ਉਹੋ ਹੋ ਸਕਦੀ ਹੈ, ਜੋ ਧਰਮ ਆਧਾਰਿਤ ਭੇਦ-ਭਾਵ, ਸੰਕੀਰਣ ਰਾਸ਼ਟਰਵਾਦੀ ਸੋਚ, ਰੰਗ-ਭੇਦ, ਨਸਲ-ਭੇਦ, ਲਿੰਗ-ਭੇਦ, ਆਰਥਿਕ ਅਸੰਤੁਲਨ, ਰਾਜਨੀਤਿਕ ਆਧਾਰ 'ਤੇ ਕੀਤੇ ਜਾਂਦੇ ਭੇਦ-ਭਾਵ ਦਾ ਨਾ ਸਿਰਫ ਨਿਖੇਧ ਕਰਦੀ ਹੋਵੇ, ਸਗੋਂ ਸਮੂਹ ਧਰਮਾਂ, ਸਾਰੇ ਰਾਸ਼ਟਰਾਂ, ਹਰ ਰੰਗ ਅਤੇ ਨਸਲ ਦੇ ਇਸਤਰੀ-ਪੁਰਖਾਂ, ਵਿਭਿੰਨ ਸੰਸਕ੍ਰਿਤੀਆਂ, ਖਾਣ-ਪੀਣ, ਪਹਿਨਣ ਦੇ ਨਿਆਰੇ ਢੰਗਾਂ ਨੂੰ ਪ੍ਰਵਾਨ ਕਰ ਕੇ ਆਰਥਿਕ ਸਮਾਨਤਾ ਅਤੇ ਰਾਜਨੀਤਿਕ ਸੁਤੰਤਰਤਾ ਪ੍ਰਤੀ ਸਮਰਪਿਤ ਸਮਰੱਥ ਕੌਮ ਦਾ ਨਿਰਮਾਣ ਕਰ ਸਕੇ। ਇਸ ਲੇਖ ਵਿਚ ਅਸੀਂ ਇਸੇ ਆਧਾਰ ਉੱਤੇ ਪਰਖ ਕਰਨੀ ਹੈ ਕਿ ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਵਿਸ਼ਵ-ਵਿਆਪੀ ਸੋਚ ਦੀ ਪ੍ਰਤੀਨਿਧਤਾ ਕਰਦੀ ਹੈ ਜਾਂ ਕਿਸੇ ਖ਼ਾਸ ਖਿੱਤੇ ਦੇ ਲੋਕਾਂ ਦੀ ਪ੍ਰਤੀਨਿਧ ਬਾਣੀ ਹੈ। ਸਿੱਖ ਧਰਮ ਉੱਤੇ ਆਉਣ ਤੋਂ ਪਹਿਲਾਂ ਅਸੀਂ ਕੁਝ ਵੱਡੇ ਧਰਮਾਂ ਦਾ ਬਹੁਤ ਸੀਮਿਤ ਸਰਵੇਖਣ ਕਰਾਂਗੇ ਕਿ ਕੀ ਉਹ ਉਨ੍ਹਾਂ ਦੀ ਸੋਚ ਵਿਸ਼ਵ-ਵਿਆਪੀ ਸੀ ਜਾਂ ਨਹੀਂ?

ਯਹੂਦੀਆਂ ਦੀਆਂ ਧਰਮ ਪੋਥੀਆਂ ਵਿੱਚੋਂ 'ਜਬੂਰਾਂ ਦੀ ਪੋਥੀ' ਵਿਚ ਮਾਨਵਤਾ ਨੂੰ ਸਦੀਪਕ (ਪ੍ਰਕਾਸ਼ਮਈ) ਜੀਵਨ ਜੀਣ ਦਾ ਰਹੱਸ ਸਮਝਾਉਂਦਿਆਂ 'ਯਹੋਵਾਹ' ਆਖਦਾ ਹੈ -

"ਵੇਖੋ ਕਿੰਨਾ ਚੰਗਾ ਤੇ ਸੁਹਣਾ ਹੈ, ਭਈ ਭਰਾ ਮਿਲ-ਜੁਲ ਕੇ ਵੱਸਣ!"

'ਕਹਾਵਤਾਂ' ਨਾਮ ਦੀ ਪੋਥੀ ਵਿਚ ਕਿਹਾ ਹੈ - "ਜਦ ਤੇਰਾ ਵੈਰੀ ਡਿੱਗੇ ਤਾਂ ਤੂੰ ਪ੍ਰਸੰਨ ਨਾ ਹੋਵੀਂ, ਅਤੇ ਜਾਂ ਉਹ ਠੋਕਰ ਖਾਵੇ ਤਾਂ ਤੇਰਾ ਮਨ ਖ਼ੁਸ਼ ਨਾ ਹੋਵੇ....।"

ਇਹ ਵਿਚਾਰ ਨਿਸ਼ਚਿਤ ਤੌਰ 'ਤੇ 'ਮਾਨਵਤਾਵਾਦੀ' ਰੁਚੀਆਂ ਨਾਲ ਭਰਪੂਰ ਹਨ, ਪਰ ਯਹੂਦੀ ਧਰਮ ਦੇ ਲੋਕ ਆਪਣੀ ਕੌਮ ਨੂੰ ਵਿਸ਼ੇਸ਼ ਦਰਜਾ ਦਿੰਦੇ ਹਨ ਅਤੇ ਗ਼ੈਰ-ਧਰਮੀ ਲੋਕਾਂ ਨੂੰ ਯਹੂਦੀ ਧਰਮ ਵਿਚ ਪ੍ਰਵੇਸ਼ ਕਰਨ ਦੀ ਆਗਿਆ ਨਹੀਂ ਦਿੰਦੇ, ਇਸ ਕਰਕੇ ਯਹੂਦੀ ਧਰਮ ਪੂਰੀ ਮਨੁੱਖਤਾ ਦੀ ਰਹਿਨੁਮਾਈ ਨਹੀਂ ਕਰ ਸਕਦਾ। ਹਜ਼ਰਤ ਈਸਾ ਕਿਹਾ ਕਰਦੇ ਸਨ ਕਿ ਉਹ ਇਸਰਾਈਲ ਦੀਆਂ ਗੁਆਚੀਆਂ ਭੇਡਾਂ ਨੂੰ ਸੰਭਾਲਣ ਵਾਸਤੇ ਆਏ ਹਨ। ਇਸ ਤੋਂ ਭਾਵ ਹੋਇਆ ਕਿ ਉਹ ਸਾਰੀ ਮਨੁੱਖਤਾ ਦੇ ਆਗੂ ਅਖਵਾਉਣ ਦੇ ਆਪ ਹੀ ਇੱਛੁਕ ਨਹੀਂ ਸਨ। ਪਵਿੱਤਰ ਕੁਰਾਨ ਦੀ ਦੂਜੀ ਸੂਰਤ ਵਿਚ ਆਇਆ ਹੈ "ਵਿਸ਼ਵਾਸ ਰੱਖੋ ਕਿ ਅਰਬੀ ਨਬੀ ਨੂੰ ਮੰਨਣ ਵਾਲੇ ਹੋਣ ਜਾਂ ਯਹੂਦੀ, ਈਸਾਈ ਹੋਣ ਜਾਂ ਸਾਬੀ, ਜੋ ਭੀ ਅੱਲਾਹ ਅਤੇ ਅੰਤਿਮ ਦਿਨ 'ਤੇ ਈਮਾਨ ਲਿਆਵੇਗਾ ਅਤੇ ਸਤਿ ਕਰਮ ਕਰੇਗਾ ਉਸ ਦਾ ਪ੍ਰਤੀਦਾਨ ਉਸ ਦੇ ਪ੍ਰਭੂ ਦੇ ਕੋਲ ਹੈ ਅਤੇ ਉਸ ਦੇ

ਲਈ ਕਿਸੇ ਸ਼ੋਕ ਅਤੇ ਭੈਅ ਦਾ ਮੌਕਾ ਨਹੀਂ।" ਮਾਨਵੀ ਬਰਾਬਰੀ ਦੇ ਸਬੰਧ ਵਿਚ ਹਦੀਸ ਤਿਰਮਿਜ਼ੀ ਦਾ ਕਥਨ ਹੈ, "ਪੈਗੰਬਰ ਸਾਹਿਬ ਨੇ ਕਿਹਾ, ਮੈਂ ਗਵਾਹੀ ਦਿੰਦਾ ਹਾਂ ਕਿ ਸਭ ਮਨੁੱਖ ਭਰਾ-ਭਰਾ ਹਨ।" ਪਰ ਅਜਿਹੇ ਕਥਨ ਬਹੁਤ ਸੀਮਿਤ ਹਨ। ਮੋਮਿਨ ਅਤੇ ਕਾਫ਼ਿਰ ਦਾ ਇਕ ਅਜਿਹਾ ਪਾੜਾ ਹੈ, ਜੋ ਭਰਿਆ ਨਹੀਂ ਜਾ ਸਕਦਾ। ਜੇ ਮੋਮਿਨ ਧਾਰਮਿਕ ਵਿਅਕਤੀ ਅਤੇ ਕਾਫ਼ਿਰ ਮਨਮੁਖ ਨੂੰ ਕਿਹਾ ਜਾਂਦਾ ਤਾਂ ਗੱਲ ਹੋਰ ਸੀ, ਪਰ ਕੁਰਾਨ ਵਿਚ ਕਾਫ਼ਿਰ ਦਾ ਮਤਲਬ ਅਧਰਮੀ ਨਹੀਂ, ਬਲਕਿ ਗ਼ੈਰ-ਮੁਸਲਮਾਨ ਹੈ। ਇਸਲਾਮ ਨੇ ਆਪਣੇ ਸੰਗਠਨ ਦੇ ਅੰਦਰਲੀ ਬਰਾਬਰੀ ਦੀ ਸਥਾਪਤੀ ਲਈ ਤਾਂ ਸ਼ਲਾਘਾਯੋਗ ਜਤਨ ਕੀਤੇ ਹਨ, ਪਰ ਉਸ ਵਿਚ ਮਾਨਵਵਾਦੀ ਸੋਚ ਦੇ ਪ੍ਰਭਾਵਸ਼ਾਲੀ ਨਿਸ਼ਾਨ ਨਹੀਂ ਮਿਲਦੇ। ਹਿੰਦੂ ਧਰਮ ਵਿਚ ਸਰਵਾਤਮਵਾਦ ਦਾ ਜ਼ੋਰ ਰਿਹਾ ਹੈ। 'ਈਸ਼ਾਵਾਸਯ' ਉਪਨਿਸ਼ਦ ਕਹਿੰਦਾ ਹੈ:

*ਵਸਤੁ ਸਰਵਾਣਿ ਭੂਤਾਨਯਾਤਮਯੇਵਾਨੁਪਸ਼ਯਤਿ।*
*ਸਰਵਭੂਤੇਸ਼ ਚਾਤਮਾਨੰ ਤਤੋ ਨ ਵਿਜੁਗੁਪਸਤੇ।* *(ਮੰਤ੍ਰ ੬)*

(ਭਾਵ ਇਸ ਤਰ੍ਹਾਂ, ਜੋ ਵਿਅਕਤੀ ਅੰਤਰਾਤਮਾ ਦੁਆਰਾ ਸਭ ਪ੍ਰਾਣੀਆਂ ਨੂੰ ਆਤਮਾ ਵਿਚ ਦੇਖਦਾ ਹੈ ਅਤੇ ਆਤਮਾ ਨੂੰ ਸਭ ਪ੍ਰਾਣੀਆਂ ਵਿਚ ਦੇਖਦਾ ਹੈ, ਉਹ ਫਿਰ ਕਿਸੇ ਨੂੰ ਘਿਰਣਾ ਨਹੀਂ ਕਰ ਸਕਦਾ)। ਫਿਰ ਵੀ ਦੇਵ ਅਤੇ ਅਦੇਵ ਦਾ ਵਿਚਾਰ, ਵਰਨ-ਵਿਵਸਥਾ ਦਾ ਸਮਰਥਨ, ਇਸਤਰੀ ਪ੍ਰਤੀ ਸੰਕੀਰਣ ਸੋਚ ਆਦਿ ਦੇ ਹੁੰਦਿਆਂ ਅਤੇ ਕਿਸੇ ਇਕ ਨਿਸ਼ਚਿਤ ਵਿਚਾਰਧਾਰਾ ਦੇ ਅਭਾਵ ਵਿਚ ਵੈਦਿਕ ਮੱਤ ਨੂੰ ਵਿਸ਼ਵ-ਵਿਆਪੀ ਸੋਚ ਦਾ ਪ੍ਰਤੀਨਿਧ ਕਹਿਣਾ ਮੁਸ਼ਕਿਲ ਹੈ। ਬੁੱਧ ਧਰਮ ਅਤੇ ਜੈਨ ਧਰਮ ਦੀਆਂ ਤਿਆਗਵਾਦੀ ਰੁਚੀਆਂ ਅਤੇ ਇਸਤਰੀ ਪ੍ਰਤੀ ਨਜ਼ਰੀਆ ਉਨ੍ਹਾਂ ਨੂੰ ਮਾਨਵਤਾ ਦੇ ਧਰਮ ਸਦਵਾਉਣ ਤੋਂ ਵੰਚਿਤ ਕਰਦਾ ਹੈ, ਕਿਉਂਕਿ ਤਿਆਗਵਾਦੀ ਵਿਚਾਰ ਵਿਕਾਸ ਦੇ ਰਸਤੇ ਦੀ ਰੁਕਾਵਟ ਤਾਂ ਹੈ ਹੀ, ਕੁਦਰਤ ਦੇ ਉਲਟ ਚੱਲਣ ਦਾ ਵੀ ਜਤਨ ਹੈ, ਜੋ ਸੰਭਵ ਨਹੀਂ ਹੋ ਸਕਦਾ। ਇਸਤਰੀ ਅੱਧੀ ਮਨੁੱਖਤਾ ਹੈ। ਇਸਤਰੀ ਅਤੇ ਪੁਰਖ ਦੋਨਾਂ ਦਾ ਆਪਣਾ-ਆਪਣਾ ਮਹੱਤਵ ਹੈ। ਇਸਤਰੀ ਲਈ ਮੁਕਤੀ ਦੇ ਦਰਵਾਜ਼ੇ ਬੰਦ ਕਰਨੇ ਜਾਂ ਉਸ ਨੂੰ ਭਿਕਸ਼ੂ ਸੰਘ ਵਿਚ ਤੁੱਛ ਦਰਜਾ ਦੇਣਾ ਵਿਸ਼ਵ-ਵਿਆਪੀ ਸੋਚ ਨਹੀਂ ਕਹੀ ਜਾ ਸਕਦੀ। ਮਨੁੱਖ ਜਾਤੀ ਦੇ ਕਿਸੇ ਵੀ ਵਰਗ ਨੂੰ ਨਜ਼ਰ-ਅੰਦਾਜ਼ ਕਰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਤਿਆਗਣਯੋਗ ਹੈ।

ਪੂਰੀ ਮਾਨਵਤਾ ਦੀ ਅਗਵਾਈ ਕਰਨ ਵਾਲੇ ਕਿਸੇ ਵਿਸ਼ਵ-ਵਿਆਪੀ ਧਰਮ ਦੀ ਅਣਹੋਂਦ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੁਆਰਾ ਅਜਿਹੇ ਮਾਨਵੀ ਧਰਮ ਦਾ ਆਗਮਨ ਹੋਇਆ, ਜਿਸ ਦਾ ਪ੍ਰਥਮ ਨਾਅਰਾ 'ਨਾ ਕੋਈ ਹਿੰਦੂ ਨਾ ਮੁਸਲਮਾਨ' ਧਾਰਮਿਕ ਭੇਦ-ਭਾਵ ਨੂੰ ਮੂਲੋਂ ਨਕਾਰਦਾ ਸੀ। ਇਸੇ 'ਨਾ ਕੋਈ ਹਿੰਦੂ ਨਾ ਮੁਸਲਮਾਨ' ਦੇ ਵਿਚਾਰ ਦਾ ਅੰਤਿਮ ਫਲ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਦੇ ਵਾਕ ਵਿਚ ਪ੍ਰਗਟ ਹੋਇਆ। ਸਿੱਖ ਵਿਚਾਰਧਾਰਾ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਜਨਮ ਸਾਖੀਆਂ ਵਿਚ ਉਲਿਖਿਤ ਹੋਇਆ ਹੈ ਕਿ ਜਦੋਂ ਸ਼ੇਖ ਆਦ੍ਰਮਾਨ ਨੂੰ ਉਬਾਰੇ ਖਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਰਿਚੈ ਦਿੱਤਾ, ਤਾਂ ਆਦ੍ਰਮਾਨ ਨੇ ਗੁਰੂ ਜੀ ਦੇ ਧਰਮ ਬਾਰੇ ਪੁੱਛਿਆ। ਉਬਾਰੇ ਖਾਂ ਨੇ ਕਿਹਾ, "ਉਹ ਹਿੰਦੂ ਅਰ ਮੁਸਲਮਾਨ ਦੋਨੋਂ ਸੇ ਫਾਰਕ (ਫ਼ਾਰਗ) ਹੈ।" ਜਦੋਂ ਸ਼ੇਖ ਸਾਹਿਬ ਨੇ ਗੁਰੂ ਸਾਹਿਬ ਨਾਲ ਭੇਟ ਕੀਤੀ ਤਾਂ ਉਸ ਨੇ ਫਿਰ ਪੁੱਛਿਆ, "ਕਹੁ ਤਪਾ ਜੀ, ਤੂੰ ਹਿੰਦੂ ਹੈਂ ਜਾਂ ਮੁਸਲਮਾਨ" ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ

ਕਿਹਾ:

*"ਨਾ ਹਮ ਹਿੰਦੂ ਨ ਮੁਸਲਮਾਨ। ਨ ਬੇਦ ਪੜਿਆ ਨ ਕੁਰਾਨ।...*
*ਮਜਬ ਹਮਾਰਾ ਸਚਾ ਨਾਉ। ਜਿਨਿ ਏਕ ਤੇ ਕੀਏ ਅਨੇਕ ਉਪਾਉ।"*

*(ਜਨਮ ਸਾਖੀ ਭਾਈ ਬਾਲਾ)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਾਨਵਤਾਵਾਦੀ ਦ੍ਰਿਸ਼ਟੀਕੋਣ ਦੇ ਦੋ ਮਹੱਤਵਪੂਰਨ ਪਹਿਲੂ ਹਨ। ਪਹਿਲਾ, ਸਰਬ-ਸਾਂਝਾ ਉਪਦੇਸ਼ ਅਤੇ ਦੂਜਾ, ਸਰਬ-ਸਾਂਝਾ ਸਰੂਪ। ਸਰਬ-ਸਾਂਝੇ ਉਪਦੇਸ਼ ਦੇ ਅੰਸ਼ ਇਕ ਸੀਮਿਤ ਦਾਇਰੇ ਅੰਦਰ ਤਾਂ ਹੋਰ ਧਰਮ-ਗ੍ਰੰਥਾਂ ਵਿਚ ਵੀ ਮੌਜੂਦ ਹਨ ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪੱਖੋਂ ਵਿਸ਼ਿਸ਼ਟ ਸਥਾਨ ਰੱਖਦੇ ਹਨ, ਕਿਉਂਕਿ ਇਸ ਅੰਦਰ ਸਾਂਝੀਵਾਲਤਾ ਅੰਸ਼ ਰੂਪ ਵਿਚ ਵਰਣਿਤ ਨਹੀਂ ਹੋਈ, ਬਲਕਿ ਸਮੱਗਰ ਰੂਪ ਵਿਚ ਆਈ ਹੈ। ਇਸ ਅੰਦਰ ਵਰਣਿਤ ਸਤਿ, ਸੰਤੋਖ ਅਤੇ ਅੰਮ੍ਰਿਤ ਨਾਮ ਕਿਸੇ ਵਿਸ਼ੇਸ਼ ਧਰਮ ਨਾਲ ਸੰਬੰਧਿਤ ਨਹੀਂ, ਬਲਕਿ ਇਹ ਸਾਰੀ ਮਾਨਵਤਾ ਦਾ ਧਰਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੂਜੀ ਵਿਸ਼ੇਸ਼ਤਾ ਹੈ, ਇਸ ਦਾ ਸਰਬ-ਸਾਂਝਾ ਸਰੂਪ। ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਤੋਂ ਅੰਤ ਤਕ ਸਰਬ-ਸਾਂਝੀਵਾਲਤਾ ਦਾ ਪ੍ਰਤੀਕ ਹੈ। ਇਸ ਕਰਕੇ ਇਹ ਹਰ ਪੱਖੋਂ ਮਾਨਵਤਾ ਦਾ ਗ੍ਰੰਥ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਪਰਿਪੂਰਨ ਗੁਣ-ਸੰਪੰਨ ਵਿਅਕਤੀ ਬਣਨਾ ਹੀ ਕੇਂਦਰੀ ਨੁਕਤਾ ਹੈ। ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ ਰੂਪ 'ਜਪੁ' ਬਾਣੀ ਦੀ ਬੁਨਿਆਦੀ ਸਮੱਸਿਆ ਝੂਠ-ਰਹਿਤ 'ਸਚਿਆਰ' ਮਨੁੱਖ ਦਾ ਪ੍ਰਤਿਪਾਦਨ ਹੈ ਅਤੇ ਸਚਿਆਰਤਾ ਦਾ ਅੰਤਿਮ ਫਲ ਸੱਚਖੰਡ ਕੋਈ ਪਰਲੋਕ ਨਹੀਂ, ਬਲਕਿ 'ਸਚਿਆਰ' ਤਾਂ ਮਨੁੱਖ ਦੀ ਉਹ ਅਧਿਆਤਮਿਕ ਅਵਸਥਾ ਹੈ, ਜਿੱਥੇ ਉਸ ਦਾ ਚਿੰਤਨ ਸੰਕੀਰਣਤਾ-ਮੁਕਤ ਹੋ ਕੇ ਪੂਰੇ ਬ੍ਰਹਿਮੰਡ ਨਾਲ, ਧਰਤੀ ਦੇ ਨੌਂ-ਖੰਡਾਂ ਨਾਲ, ਅਨੇਕ ਲੋਕਾਂ ਦੇ ਸਰਬ ਆਕਾਰਾਂ ਨਾਲ ਅਤੇ ਆਕਾਰਾਂ ਦੇ ਸਿਰਜਕ ਨਿਰੰਕਾਰ ਨਾਲ ਇਕਮਿਕ ਹੋ ਜਾਂਦਾ ਹੈ। ਇਸ ਸਚਿਆਰਤਾ ਦੀ ਪ੍ਰਾਪਤੀ ਲਈ ਦੂਰ-ਦ੍ਰਿਸ਼ਟੀ ਨਾਲ ਸਾਰੇ ਵਿਸ਼ਵ ਨੂੰ ਇਕ ਧਰਮਸਾਲ ਮੰਨਣਾ ਪੈਂਦਾ ਹੈ। ਉਸ 'ਤੇ ਸਥਾਪਤ ਸਭ ਅਨੇਕਾਂ ਪ੍ਰਕਾਰਾਂ ਦੇ ਵਿਭਿੰਨ ਨਾਵਾਂ ਵਾਲੇ ਸਰਬ ਜੀਆਂ ਨੂੰ ਇੱਕੋ ਵਿਧਾਨ ਵਿਚ ਇਕ ਸਮਾਨ-ਦ੍ਰਿਸ਼ਟੀ ਨਾਲ ਵੇਖਣਾ ਪੈਂਦਾ ਹੈ। ਸਚਿਆਰ ਸਮਾਜ ਦੇ ਨਿਰਮਾਣ ਵਾਸਤੇ ਗਿਆਨ ਦੇ ਸਮੁਚਿਤ ਵਿਕਾਸ ਦੀ ਪਰਮ-ਅਵੱਸ਼ਕਤਾ ਹੈ। ਬੁੱਧੀ ਹੈਰਾਨ ਹੋ ਜਾਂਦੀ ਹੈ ਕਿ 'ਗਿਆਨ ਖੰਡ' ਵਿਚ ਅਧਿਆਤਮਿਕ ਗਿਆਨ ਦਾ ਕੋਈ ਜ਼ਿਕਰ ਨਹੀਂ ਸਗੋਂ ਸੰਸਾਰਿਕ ਅਤੇ ਪਦਾਰਥਕ ਗਿਆਨ ਦਾ ਸੰਤੁਲਨ ਅਤੇ ਸਰਬਪੱਖੀ ਗਿਆਨ ਹੀ ਸਚਿਆਰਤਾ ਦਾ ਆਧਾਰ ਥਾਪਿਆ ਹੈ। ਗੁਰੂ ਜੀ ਦਾ 'ਉਪਰਿ ਸਚੁ ਆਚਾਰੁ' ਦੀ ਮਨੌਤ ਵਾਲਾ ਸੱਚ ਦਾ ਸਾਧਕ ਹੀ ਆਦਰਸ਼ਕ ਮਨੁੱਖ ਹੈ, ਜਿਸ ਦਾ ਕਿਸੇ ਕੌਮੀਅਤ ਜਾਂ ਕਿਸੇ ਦੇਸ਼-ਧਰਮ ਨਾਲ ਕੋਈ ਸੰਬੰਧ ਨਹੀਂ। ਇਸਤਰੀ ਹੋਵੇ ਜਾਂ ਪੁਰਖ ਸ਼ੁਭ- ਅਮਲ ਦਾ ਧਾਰਨੀ ਹੀ 'ਸਚਿਆਰ' ਮਨੁੱਖ ਹੈ।

ਗੁਰਬਾਣੀ ਵਿਚ ਪੂਰੇ ਜਗਤ ਨੂੰ ਇਕ ਵਿਸ਼ਾਲ ਫੁਲਵਾੜੀ ਕਿਹਾ ਗਿਆ ਹੈ। ਸਾਰੇ ਜੀਵ ਫੁੱਲ ਹਨ। ਇਸ ਦਾ ਮਾਲੀ ਪਰਮੇਸ਼ਰ ਆਪ ਹੈ ਅਤੇ ਉਹੋ ਸਭ ਦੀ ਸੰਭਾਲ ਕਰਦਾ ਹੈ। ਸਭ ਅੰਦਰ ਉਸੇ ਦੀ ਸੁਗੰਧੀ ਕੰਮ ਕਰਦੀ ਹੈ, ਜਿਸ ਤੋਂ ਕੋਈ ਵੀ ਖਾਲੀ ਨਹੀਂ :

*ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥ ਸਦਾ ਸਮਾਲੇ ਕੋ ਨਾਹੀ ਖਾਲੀ॥*
*ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ॥* *(ਪੰਨਾ ੧੧੮)*

ਗੁਰਬਾਣੀ ਦਾ ਦਾਇਰਾ ਧਰਤੀ ਦੇ ਕਿਸੇ ਇਕ ਖਿੱਤੇ ਤਕ ਸੀਮਿਤ ਨਹੀਂ, ਨਾ ਹੀ ਕਿਸੇ ਇਕ ਨਸਲ ਤਕ, ਨਾ ਕਿਸੇ ਇਕ ਜਾਤੀ ਤਕ। ਇਸ ਦੀ ਵਿਸ਼ਾਲਤਾ ਦੇ ਘੇਰੇ ਵਿਚ ਸਾਰੀ ਕੁਦਰਤ ਹੈ। ਉਸ ਕੁਦਰਤ ਵਿਚ ਅਣਗਿਣਤ ਜੀਵ-ਜੰਤੂ ਹਨ, ਉਨ੍ਹਾਂ ਦੇ ਕਈ ਪ੍ਰਕਾਰ ਦੇ ਰੂਪ-ਰੰਗ ਹਨ, ਕਈ ਜਾਤਾਂ ਹਨ, ਕਈ ਸ੍ਰੇਣੀਆਂ ਹਨ। ਸਭ ਦਾ ਦਾਤਾਰ ਉਹ ਆਪ ਹੈ। ਉਸ ਦੀ ਕਿਰਪਾ ਦੇ ਪਾਤਰ ਕੁਝ ਹੀ ਲੋਕ ਨਹੀਂ, ਬਲਕਿ ਵਿਸ਼ਾਲ ਜੀਵ-ਸਮੁਦਾਇ ਉਸੇ ਦੀ ਬਖ਼ਸ਼ਿਸ਼ ਦੇ ਆਸਰੇ ਹੈ:

*ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ॥*
*ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ॥*
*ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ॥* *(ਪੰਨਾ ੧੮)*

ਜਿਸ ਕਰਤਾਰ ਨੇ ਕੁਦਰਤ ਨੂੰ ਸਾਜਿਆ ਹੈ, ਉਸੇ ਨੇ ਅਨੇਕਾਂ ਰੂਪਾਂ ਵਿਚ ਅਤੇ ਬਹੁਤ ਸਾਰੀਆਂ ਨਸਲਾਂ ਵਿਚ ਇਸ ਨੂੰ ਸੁੰਦਰ ਸਰੂਪ ਦੇਣ ਵਾਸਤੇ ਵਿਭਾਜਿਤ ਕੀਤਾ ਹੈ:

*ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥* *(ਪੰਨਾ ੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਨਾ ਕੇਵਲ ਪਰਮੇਸ਼ਰ ਨੇ ਨਾਨਾ ਰੂਪਾਂ ਵਾਲੀ ਖ਼ੂਬਸੂਰਤ ਕੁਦਰਤ ਸਿਰਜੀ ਹੈ, ਬਲਕਿ ਇਹ ਬੇਅੰਤ ਰੂਪ ਅਤੇ ਬੇਅੰਤ ਨਾਮ ਉਸੇ ਦੇ ਹਨ। ਇੰਞ ਸਾਰਾ ਵਿਸ਼ਵ ਇੱਕੋ ਰੂਪ ਹੋ ਜਾਂਦਾ ਹੈ। ਸਮਸਤ ਭੇਦ-ਭਾਵ ਸਮਾਪਤ ਹੋ ਜਾਂਦੇ ਹਨ। ਸਭ ਕੁਝ ਕਰਤਾਰ ਆਪ ਹੋ ਜਾਂਦਾ ਹੈ:

*ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥* *(ਪੰਨਾ ੩੫੮)*

ਗੁਰਬਾਣੀ ਦਾ ਸਰੋਕਾਰ ਸਮੁੱਚੇ ਮਾਨਵੀ ਜੀਵਨ ਨਾਲ ਹੈ। ਮਾਨਵ-ਜਾਤਿ ਵਿੱਚੋਂ ਜੋ ਵੀ ਗੁਰੂ ਸਾਹਿਬ ਦੇ ਚਾਨਣ ਦੀ ਅਗਵਾਈ ਵਿਚ ਚੱਲਦਾ ਹੈ, ਉਹ ਗੁਰਮੁਖ ਹੈ :

*ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ॥*
*ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ॥* *(ਪੰਨਾ ੭੫੧)*

'ਓਅੰਕਾਰ' ਬਾਣੀ ਵਿਚ ਉਸ ਪੰਡਿਤ ਨੂੰ ਵੀ ਗੁਰਮੁਖ ਆਖਿਆ ਗਿਆ ਹੈ, ਜੋ ਸਿਖਿਆਰਥੀਆਂ ਨੂੰ ਠੀਕ ਸਿੱਖਿਆ ਦੇਣ ਦੇ ਧਰਮ ਦਾ ਪਾਲਣ ਕਰਦਾ ਹੈ:

*ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ॥* *(ਪੰਨਾ ੯੩੮)*

ਗੁਰੂ ਜੀ ਦਾ ਮਾਨਵੀ ਏਕਤਾ ਵਿਚ ਇਤਨਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਉਹ ਕਹਿੰਦੇ ਹਨ ਕਿ ਧਰਤੀ ਅਤੇ ਆਕਾਸ਼ ਵਿਚ ਕੋਈ ਵੀ ਵਸਤੂ ਦੂਜੀ ਨਹੀਂ, ਸਭ ਕੁਝ ਇੱਕ ਹੈ। ਇਸਤਰੀ ਅਤੇ ਪੁਰਖ ਦੇ ਭੇਦ ਨਿਰਾਧਾਰ ਹਨ। ਸਾਰਿਆਂ ਵਿਚ ਇੱਕ ਦਾ ਨਿਵਾਸ ਹੈ। ਦੂਜਾ ਕੌਣ ਹੈ, ਦੂਜਾ ਕਿਸ ਨੂੰ ਆਖਾਂ? ਦ੍ਵੈਤ-ਭਾਵ ਤਾਂ ਖੋਟੀ ਮੱਤ ਦੀ ਉਪਜ ਹੈ। ਪ੍ਰਿਥਵੀ ਉੱਪਰ ਹੀ ਕੀ ਸੂਰਜ ਅਤੇ ਚੰਦ੍ਰਮਾ ਤਕ ਉਸ ਸਦਾ ਨਵੀਨ ਪਾਰਬ੍ਰਹਮ ਦਾ ਹੀ ਪ੍ਰਕਾਸ਼ ਹੈ। ਪਰਮਾਤਮਾ ਸਾਰੇ ਹੀ ਰੂਪਾਂ ਵਿਚ ਅਤੇ ਸਾਰੇ ਰੰਗਾਂ (ਦੇ ਲੋਕਾਂ) ਵਿਚ ਨਿਵਾਸ ਕਰਦਾ ਹੈ। ਇੱਕੋ ਹੋਂਦ ਵਿਚ ਵੰਡੀਆਂ ਪਾਉਣ ਵਾਲਾ ਵਿਅਕਤੀ ਆਤਮਾ ਦੇ ਅਹਿਸਾਸ ਤੋਂ ਵਿਰਵਾ ਹੈ :

*ਦੂਜਾ ਕਉਣੁ ਕਹਾ ਨਹੀ ਕੋਈ॥ ਸਭ ਮਹਿ ਏਕੁ ਨਿਰੰਜਨੁ ਸੋਈ॥੧॥ ਰਹਾਉ॥*
*ਦੂਜੀ ਦੁਰਮਤਿ ਆਖੈ ਦੋਇ॥ ਆਵੈ ਜਾਇ ਮਰਿ ਦੂਜਾ ਹੋਇ॥੨॥*
*ਧਰਣਿ ਗਗਨ ਨਹ ਦੇਖਉ ਦੋਇ॥ ਨਾਰੀ ਪੁਰਖ ਸਬਾਈ ਲੋਇ॥੩॥*

*ਰਵਿ ਸਸਿ ਦੇਖਉ ਦੀਪਕ ਉਜਿਆਲਾ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ॥੪॥*
*ਕਰਿ ਕਿਰਪਾ ਮੇਰਾ ਚਿਤੁ ਲਾਇਆ॥ ਸਤਿਗੁਰਿ ਮੋ ਕਉ ਏਕੁ ਬੁਝਾਇਆ॥੫॥*
*ਏਕੁ ਨਿਰੰਜਨੁ ਗੁਰਮੁਖਿ ਜਾਤਾ॥ ਦੂਜਾ ਮਾਰਿ ਸਬਦਿ ਪਛਾਤਾ॥੬॥*
*ਏਕੋ ਹੁਕਮੁ ਵਰਤੈ ਸਭ ਲੋਈ॥ ਏਕਸੁ ਤੇ ਸਭ ਓਪਤਿ ਹੋਈ॥੭॥*
*ਰਾਹ ਦੋਵੈ ਖਸਮੁ ਏਕੋ ਜਾਣੁ॥ ਗੁਰ ਕੈ ਸਬਦਿ ਹੁਕਮੁ ਪਛਾਣੁ॥੮॥*
*ਸਗਲ ਰੂਪ ਵਰਨ ਮਨ ਮਾਹੀ॥ ਕਹੁ ਨਾਨਕ ਏਕੋ ਸਾਲਾਹੀ॥੯॥* *(ਪੰਨਾ ੨੨੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਹ ਵਿਲੱਖਣਤਾ ਹੈ ਕਿ ਇਸ ਵਿਚ ਨਾ ਸਿਰਫ਼ ਸਰਬ-ਸਾਂਝਾ ਉਪਦੇਸ਼ ਹੀ ਦਿੱਤਾ ਗਿਆ, ਬਲਕਿ ਸਾਂਝੀਵਾਲਤਾ ਨੂੰ ਸਥੂਲ ਰੂਪ ਦੇਂਦਿਆਂ ਵੱਖ-ਵੱਖ ਧਰਮਾਂ ਦਾ ਨਾਮ ਲੈ ਕੇ ਉਨ੍ਹਾਂ ਦੇ ਮੰਨਣ ਵਾਲਿਆਂ ਨੂੰ ਆਪਣੇ ਧਰਮ ਦੇ ਸਾਰ ਨਾਲ ਸਾਂਝ ਪਰਿਪੱਕ ਕਰਨ ਦਾ ਉਪਦੇਸ਼ ਦਿੱਤਾ ਗਿਆ। ਇਸ ਵਿਚ ਜਿਥੇ ਹਿੰਦੂ ਧਰਮ ਦੇ ਚਾਰ ਵਰਨਾਂ ਨੂੰ ਸਰਬ-ਸਾਂਝਾ ਉਪਦੇਸ਼ ਦੇਣ ਦੀ ਗੱਲ ਕੀਤੀ ਗਈ ਹੈ, ਉਥੇ 'ਹਿੰਦੂ ਤੁਰਕ ਦੋਊ ਸਮਝਾਵਉ' ਦੀ ਉੱਚਤਮ ਪਰਿਪਾਟੀ ਦੀ ਸਥਾਪਨਾ ਵੀ ਕੀਤੀ ਗਈ। ਮੁਸਲਮਾਨ ਨੂੰ ਸੁੰਨਤ, ਰੋਜ਼ੇ, ਕਾਅਬੇ, ਕਲਮੇ, ਨਿਵਾਜ, ਤਸਬੀ ਆਦਿ ਦੇ ਵਾਸਤਵਿਕ ਅਰਥ ਸਮਝਾਉਂਦਿਆਂ ਬਾਣੀ ਕਹਿੰਦੀ ਹੈ:

*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*
*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥*
*ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥* *(ਪੰਨਾ ੧੪੦)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁਸਲਮਾਨ ਨੂੰ ਵਜ਼ੂ ਕਰ ਕੇ ਨਿਮਾਜ਼ ਕਰਨ ਤਕ ਦਾ ਉਪਦੇਸ਼ ਦਿੱਤਾ ਗਿਆ ਹੈ:

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥*
*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥* *(ਪੰਨਾ ੧੩੮੧)*

ਇਸੇ ਤਰ੍ਹਾਂ ਯੋਗ ਦੇ ਵਾਸਤਵਿਕ ਉਦੇਸ਼ ਤੋਂ ਪੱਥ-ਭ੍ਰਸ਼ਟ ਹੋਏ ਯੋਗੀਆਂ ਨੂੰ ਯੋਗ ਦੇ ਸਹੀ ਅਰਥ ਸਮਝਾਏ ਹਨ। 'ਜਪੁ' ਤੋਂ ਲੈ ਕੇ ਸਾਰੀ ਗੁਰਬਾਣੀ ਵਿਚ ਯੋਗ ਮੱਤ ਦੇ ਬਾਹਰੀ ਭੇਖ ਦੇ ਅੰਤ੍ਰੀਵ ਅਰਥਾਂ ਨੂੰ ਪ੍ਰਤੀਪਾਦਿਤ ਹੀ ਨਹੀਂ ਕੀਤਾ ਗਿਆ, ਬਲਕਿ ਅਤਿ-ਪ੍ਰਭਾਵਸ਼ਾਲੀ ਢੰਗ ਨਾਲ ਅੰਦਰ ਝਾਤੀ ਮਾਰਨ ਅਤੇ ਦੈਵੀ-ਗੁਣਾਂ ਨੂੰ ਗ੍ਰਹਿਣ ਕਰਨ ਲਈ ਪ੍ਰੇਰਿਆ ਗਿਆ ਹੈ। ਇਹ ਪ੍ਰੇਰਨਾਮਈ ਬਚਨ ਕਿਸੇ ਪੰਥ ਨੂੰ ਛੋਟਾ ਵਿਖਾਉਣ ਵਾਲੇ ਨਹੀਂ, ਬਲਕਿ ਧਰਮ ਦੇ ਰਸਤੇ ਤੋਂ ਦੂਰ ਜਾ ਚੁੱਕੇ ਲੋਕਾਂ ਪ੍ਰਤੀ ਸਹਾਨੁਭੂਤੀ ਅਤੇ ਪਿਆਰ ਵਿਖਾਉਂਦਿਆਂ ਉਚਾਰਨ ਕੀਤੇ ਗਏ ਹਨ। ਰਾਮਕਲੀ ਯੋਗੀਆਂ ਦਾ ਪਿਆਰਾ ਰਾਗ ਹੈ ਤਾਂ ਕਿ ਗੁਰਬਾਣੀ ਦੀ ਇਸ ਪ੍ਰੇਰਨਾ ਵਿੱਚੋਂ ਆਲੋਚਨਾ ਦੀ ਗੰਧ ਨਾ ਆਵੇ ਅਤੇ ਸੁਣਨ ਵਾਲੇ ਲਈ ਇਹ ਬਚਨ ਅੰਮ੍ਰਿਤ-ਰਸ ਨਾਲ ਭਰਪੂਰ ਹੋਣ ਇਸ ਕਾਰਨ ਰਾਮਕਲੀ ਦੇ ਸ਼ਬਦਾਂ ਵਿਚ ਯੋਗ ਮੱਤ ਦਾ ਵਿਸ਼ੇਸ਼ ਉਲੇਖ ਹੈ। 'ਸਿਧ ਗੋਸਟਿ' ਬਾਣੀ ਇਸੇ ਰਾਗ ਵਿਚ ਹੈ। ਗੁਰਬਾਣੀ ਇਸ ਰਾਗ ਵਿਚ ਯੋਗੀ ਨੂੰ ਉਪਦੇਸ਼ ਦੇਂਦੀ ਹੈ:

*ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ॥*
*ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ॥੧॥*
*ਐਸਾ ਜੋਗੁ ਕਮਾਵਹੁ ਜੋਗੀ॥ ਜਪ ਤਪ ਸੰਜਮੁ ਗੁਰਮੁਖਿ ਭੋਗੀ॥* *(ਪੰਨਾ ੯੭੦)*

ਉਸ ਸਮੇਂ ਦੇ ਹਿੰਦੂ ਦੀ ਧਾਰਮਿਕ ਸਥਿਤੀ ਬਹੁਤ ਤਰਸਯੋਗ ਸੀ। ਉਸ ਨੂੰ ਪੁਜਾਰੀਵਾਦੀ

ਕਰਮਕਾਂਡ ਤਿਆਗ ਕੇ ਪਰਮੇਸ਼ਰ ਦੇ ਪਵਿੱਤਰ ਨਾਮ ਨਾਲ ਜੁੜਨ ਵਾਸਤੇ ਵਾਰ-ਵਾਰ ਪ੍ਰੇਰਿਆ ਹੈ। ਪੂਜਾ, ਵਰਤ, ਤਿਲਕ, ਜਨੇਊ, ਦਾਨ-ਪੁੰਨ, ਜਪ-ਤਪ, ਤੀਰਥ-ਯਾਤਰਾਵਾਂ, ਕਸ਼ਟਕਾਰੀ ਸਾਧਨਾ ਤਿਆਗ ਕੇ ਨਾਮ-ਮਾਰਗ ਉੱਤੇ ਲਿਆਉਣ ਲਈ ਗੁਰਬਾਣੀ ਵਿਚ ਅਨੇਕਾਂ ਸ਼ਬਦ ਆਏ ਹਨ, ਉਦਾਹਰਣਾਰਥ:

*ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ॥*
*ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ॥੧॥*
*ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ॥*
*ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ॥੧॥ ਰਹਾਉ॥*
*ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ॥*
*ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ॥੨॥*
*ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ॥*
*ਸਾਧਸੰਗਿ ਰੰਗਿ ਪ੍ਰਭ ਭੇਟੇ ਨਾਨਕ ਸੁਖਿ ਜਨ ਰੈਨ॥੩॥* *(ਪੰਨਾ ੬੭੪)*

ਵਿਸ਼ਵ ਵਿਚ ਧਰਮ ਦੇ ਨਾਮ ਉੱਤੇ ਬੇਹਿਸਾਬ ਮਨੁੱਖਾਂ ਦਾ ਕਤਲ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਜ਼੍ਹਬਾਂ ਦੇ ਆਪਸੀ ਵਿਵਾਦਾਂ ਦੀ ਸਖ਼ਤ ਨਿਖੇਧੀ ਕਰਦਿਆਂ ਸਦਭਾਵਨਾ ਸਹਿਤ ਰਹਿਣ ਦੀ ਪ੍ਰੇਰਨਾ ਦਿੱਤੀ ਗਈ ਹੈ। ਇਕ ਗੱਲ ਧਿਆਨ ਦੇਣ ਵਾਲੀ ਹੈ ਕਿ ਉਸ ਵਕਤ ਹਿੰਦੁਸਤਾਨ ਵਿਚ ਹਿੰਦੂ ਅਤੇ ਮੁਸਲਮਾਨ ਦੋ ਹੀ ਪ੍ਰਮੁੱਖ ਧਰਮ ਸਨ। ਜਦੋਂ ਵੀ ਇਨ੍ਹਾਂ ਦੋ ਧਰਮਾਂ ਦਾ ਵਰਣਨ ਆਉਂਦਾ ਹੈ, ਤਾਂ ਉਸ ਤੋਂ ਭਾਵ ਸਮੂਹ ਧਰਮ ਲੈਣਾ ਚਾਹੀਦਾ ਹੈ। ਹਿੰਦੂ ਮੁਸਲਮਾਨਾਂ ਦੀ ਆਪਸੀ ਨਫ਼ਰਤ ਨੂੰ ਖ਼ਤਮ ਕਰਨ ਵਾਸਤੇ ਗੁਰਬਾਣੀ ਵਿਚ ਆਖਿਆ ਗਿਆ ਹੈ "ਹੇ ਭਰਾਓ! ਜ਼ਰਾ ਸੋਚੋ ਹਿੰਦੂ ਅਤੇ ਮੁਸਲਮਾਨ ਕਿੱਥੋਂ ਆਏ ਹਨ? ਕਿਸ ਨੇ ਇਹ ਨਿਆਰੇ-ਨਿਆਰੇ ਪੰਥ ਚਲਾਏ ਹਨ? ਹੇ ਝਗੜਾ ਕਰਨ ਵਾਲਿਓ! ਸੁਰਗ ਅਤੇ ਨਰਕ ਕੌਣ ਪ੍ਰਾਪਤ ਕਰਦਾ ਹੈ?" ਭਾਵ ਇਨ੍ਹਾਂ ਦੀ ਪ੍ਰਾਪਤੀ ਵਿਤਕਰੇ ਵਾਲੀ ਨਹੀਂ, ਇਹ ਤਾਂ ਸ਼ੁਭ-ਅਸ਼ੁਭ ਅਮਲ ਕਾਰਨ ਪ੍ਰਾਪਤ ਹੁੰਦੇ ਹਨ:

*ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥*
*ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ॥* *(ਪੰਨਾ ੪੭੭)*

ਹਿੰਦੂ ਅਤੇ ਮੁਸਲਮਾਨ ਵਿਚ ਇੱਕੋ ਰੱਬ ਵੱਸਦਾ ਹੈ। ਜੇ ਵਿਚਾਰ ਕਰ ਕੇ ਵੇਖੋਗੇ, ਤਾਂ ਇਹ ਸਮਝ ਆਵੇਗੀ ਕਿ ਉਹ ਸਾਰੇ ਹਿਰਦਿਆਂ ਵਿਚ ਲੁਕਿਆ ਹੋਇਆ ਹੈ :

*ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ॥*
*ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥* *(ਪੰਨਾ ੪੮੩)*

ਹਿੰਦੂ ਅਤੇ ਮੁਸਲਮਾਨ ਦਾ ਰੱਬ ਇੱਕੋ ਹੈ। ਇਸ ਸਥਿਤੀ ਨੂੰ ਕੋਈ ਮੁੱਲਾਂ ਜਾਂ ਪੀਰ ਬਦਲ ਨਹੀਂ ਸਕਦਾ:

*ਹਿੰਦੂ ਤੁਰਕ ਕਾ ਸਾਹਿਬੁ ਏਕ॥ ਕਹ ਕਰੈ ਮੁਲਾਂ ਕਹ ਕਰੈ ਸੇਖ॥* *(ਪੰਨਾ ੧੧੫੮)*

ਇੱਕੋ ਪਾਰਬ੍ਰਹਮ ਦੇ ਅਨੇਕਾਂ ਪ੍ਰਗਟਾਵੇ ਹਨ। ਜੋਗੀ ਗੁਰੂ ਗੋਰਖ ਨੂੰ ਜਪਦੇ ਹਨ। ਹਿੰਦੂ ਸ੍ਰੀ ਰਾਮ ਜੀ ਦਾ ਨਾਮ ਉਚਾਰਦੇ ਹਨ। ਮੁਸਲਮਾਨ ਇਕ ਖ਼ੁਦਾ ਦੇ ਉਪਾਸ਼ਕ ਹਨ। ਤਤਵ-ਗਿਆਨੀਆਂ ਵਾਸਤੇ ਸਭ ਨਾਵਾਂ ਵਿਚ ਇੱਕੋ ਪਰਮ-ਸੱਤਾ ਦਾ ਪ੍ਰਕਾਸ਼ ਹੈ:

*ਜੋਗੀ ਗੋਰਖੁ ਗੋਰਖੁ ਕਰੈ॥ ਹਿੰਦੂ ਰਾਮ ਨਾਮੁ ਉਚਰੈ॥*
*ਮੁਸਲਮਾਨ ਕਾ ਏਕੁ ਖੁਦਾਇ॥ ਕਬੀਰ ਕਾ ਸੁਆਮੀ ਰਹਿਆ ਸਮਾਇ॥*

*(ਪੰਨਾ ੧੧੬੦)*

ਵਿਸ਼ਵ-ਵਿਆਪੀ ਧਰਮ ਉਹੋ ਹੋ ਸਕਦਾ ਹੈ, ਜੋ ਵਿਭਿੰਨ ਸੰਸਕ੍ਰਿਤੀਆਂ, ਵਿਭਿੰਨ ਰੀਤੀ-ਰਿਵਾਜ਼ਾਂ, ਖਾਣ-ਪੀਣ-ਪਹਿਨਣ ਦੇ ਨਿਆਰੇ ਢੰਗਾਂ ਨੂੰ ਸਮਾਨ ਦ੍ਰਿਸ਼ਟੀ ਨਾਲ ਵੇਖਦਾ ਹੋਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਕਿਸੇ ਖ਼ਾਸ ਭੇਖ ਵੱਲ ਝੁਕਾਅ ਨਹੀਂ ਰੱਖਦਾ, ਨਾ ਹੀ ਕਿਸੇ ਵੱਲ ਦ੍ਵੈਸ਼-ਭਾਵ। ਇੱਥੇ ਇਕ ਵਿਆਪਕ ਨਿਯਮ ਹੈ ਕਿ ਖਾਣ-ਪੀਣ ਦੀਆਂ ਚੀਜ਼ਾਂ ਸਰੀਰ ਅਤੇ ਮਨ ਵਾਸਤੇ ਸਿਹਤਮੰਦ ਹੋਣ। ਬਸਤਰ ਅਜਿਹੇ ਪਹਿਨੇ ਜਾਣ ਜਿਨ੍ਹਾਂ ਵਿਚ ਤਨ ਸੁਖੱਲਾ ਰਹੇ ਅਤੇ ਲੋਕਾਂ ਦੇ ਮਨ ਉੱਤੇ ਬੁਰਾ ਪ੍ਰਭਾਵ ਨਾ ਪਵੇ:

*ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥*
*ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥*
*ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥੧॥*
*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ ਰਹਾਉ॥*
*ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ॥*
*ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥*
*ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥੨॥*
*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* *(ਪੰਨਾ ੧੬)*

ਕਿਸੇ ਵਿਅਕਤੀ ਦੇ ਮਰ ਜਾਣ ਪਿੱਛੋਂ ਵੱਖ-ਵੱਖ ਰੀਤੀਆਂ ਨਾਲ ਸਰੀਰ ਦਾ ਅੰਤਿਮ ਸੰਸਕਾਰ ਕੀਤਾ ਜਾਂਦਾ ਹੈ। ਹਿੰਦੂ ਸਾੜ ਦਿੰਦੇ ਹਨ। ਮੁਸਲਮਾਨ ਅਤੇ ਈਸਾਈ ਕਬਰ ਵਿਚ ਦਫਨ ਕਰਦੇ ਹਨ। ਕਈ ਪਾਣੀ ਵਿਚ ਰੋੜ੍ਹ ਦਿੰਦੇ ਹਨ। ਪਾਰਸੀ ਹੱਸਣ (Tower of Silence) ਵਿਚ ਰੱਖ ਦਿੰਦੇ ਹਨ। ਗੁਰੂ ਜੀ ਕਹਿੰਦੇ ਹਨ ਕਿ ਸਭ ਆਪਣੇ-ਆਪਣੇ ਢੰਗਾਂ ਨਾਲ ਰੀਤਾਂ ਨਿਭਾ ਰਹੇ ਹਨ, ਜਿਸ ਨਾਲ ਉਸ ਪ੍ਰਾਣੀ ਦੀ ਸਥਿਤੀ ਉੱਪਰ ਕੋਈ ਫ਼ਰਕ ਨਹੀਂ ਪੈਂਦਾ, ਕਿਉਂਕਿ ਉਹ ਕਿੱਥੇ ਲੀਨ ਹੋਇਆ ਹੈ, ਕਿਸੇ ਨੂੰ ਪਤਾ ਨਹੀਂ। ਗੁਰੂ ਜੀ ਕਿਸੇ ਇਕ ਸੰਸਕਾਰ ਵਿਧੀ ਨੂੰ ਉੱਤਮ ਕਹਿ ਕੇ ਦੂਜਿਆਂ ਨੂੰ ਛੁਟਿਆਉਂਦੇ ਨਹੀਂ। ਉਨ੍ਹਾਂ ਦੀ ਨਜ਼ਰ ਵਿਚ ਇਹ ਕੋਈ ਬੁਨਿਆਦੀ ਸਮੱਸਿਆ ਹੀ ਨਹੀਂ। ਅਸਲ ਸਮਝਣ ਵਾਲੀ ਗੱਲ ਤਾਂ ਇਹ ਹੈ ਕਿ ਉਹ ਕਿੱਥੋਂ ਆਇਆ ਸੀ, ਕਿੱਥੇ ਚਲਾ ਗਿਆ:

*ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ॥*
*ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ॥*
*ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ॥* *(ਪੰਨਾ ੬੪੮)*

ਸਪਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੀਵਨ ਜੀਣ ਦੀਆਂ ਵਿਭਿੰਨ ਸ਼ੈਲੀਆਂ ਨੂੰ ਇਕ-ਸਮਾਨ ਸਵੀਕਾਰ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾਵਾਦੀ ਵਿਚਾਰਧਾਰਾ ਵਿਚ ਸਮਾਜਿਕ, ਧਾਰਮਿਕ, ਸੰਸਕ੍ਰਿਤਿਕ, ਰੰਗ-ਭੇਦ, ਨਸਲ-ਭੇਦ, ਆਰਥਿਕ ਅਤੇ

ਰਾਸ਼ਟਰੀਅਤਾ ਆਧਾਰਿਤ ਦਰਜੇਬੰਦੀਆਂ ਲਈ ਕੋਈ ਸਥਾਨ ਨਹੀਂ ਹੈ। ਇਥੇ ਕੋਈ ਵਿਅਕਤੀ ਪਹਿਲੇ, ਦੂਜੇ ਜਾਂ ਤੀਜੇ ਦਰਜੇ ਦਾ ਨਹੀਂ, ਸਗੋਂ ਇਸ ਬਾਣੀ ਵਿਚ ਇਕ ਅਜਿਹੇ ਗੁਰਮੁਖੀ ਸਮਾਜ ਦੀ ਪਰਿਕਲਪਨਾ ਹੈ, ਜਿਸ ਵਿਚ ਸਾਰੇ ਆਪਣੇ-ਆਪ ਨੂੰ ਸ਼ਰਨਾਗਤ ਅਤੇ ਪਰਮੇਸ਼ਰ ਦੇ ਸੇਵਕ ਜਾਣ ਕੇ ਛੋਟਾ ਸਦਵਾਉਣ ਵਿਚ ਮਾਣ ਮਹਿਸੂਸ ਕਰਦੇ ਹਨ, ਕੋਈ ਵੀ ਵੱਡਾ ਬਣਨ ਦਾ ਜਤਨ ਨਹੀਂ ਕਰਦਾ। ਇਨ੍ਹਾਂ ਨਿਮਰ-ਪੁਰਖਾਂ ਦੇ ਸ੍ਰੇਸ਼ਟ ਸਮਾਜ ਵਿਚ ਦੁੱਖ, ਵਿਛੋੜੇ ਅਤੇ ਹੋਰ ਬਿਮਾਰੀਆਂ ਦਾ ਪੂਰਨ ਅਭਾਵ ਹੋ ਜਾਂਦਾ ਹੈ:

*ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥*
*ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ॥* (ਪੰਨਾ ੫੦੪)

ਗਲੋਬਲ ਵਿਲੇਜ ਦੇ ਜਿਸ ਸੰਕਲਪ ਨੂੰ ਉੱਤਰ-ਆਧੁਨਿਕ ਕਾਲ (Post-Modernism) ਦੀ ਉਪਜ ਦੱਸਿਆ ਜਾ ਰਿਹਾ ਹੈ, ਇਸ ਦਾ ਪੂਰਨ-ਵਿਕਸਿਤ ਰੂਪ ਕਈ ਸਦੀਆਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅੰਗ ਬਣ ਚੁੱਕਿਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੂਰੇ ਵਿਸ਼ਵ ਨੂੰ ਇਕ ਸ਼ਹਿਰ ਅਤੇ ਧਰਤੀ ਉੱਪਰ ਵੱਸਦੇ ਹਰ ਇਨਸਾਨ ਨੂੰ ਇਸ ਸ਼ਹਿਰ ਵਿਚ ਨਿਵਾਸ ਕਰਨ ਵਾਲਾ ਸ਼ਹਿਰੀ ਕਿਹਾ ਗਿਆ ਹੈ। ਇਨ੍ਹਾਂ ਸਾਰੇ ਹਮ-ਸ਼ਹਿਰੀਆਂ ਵਿਚ ਖ਼ੂਬ ਮਿੱਤਰਤਾ ਹੈ। ਇਹੋ ਜਿਹਾ ਇਕ ਵਿਸ਼ਾਲ ਵਤਨ ਜਿਸ ਵਿਚ ਲੋਕ ਬੇਰੋਕ-ਟੋਕ ਜਿੱਧਰ ਚਾਹੁਣ ਜਾ ਸਕਣ। ਸਾਰਿਆਂ ਦੀ ਸਾਂਝੀ ਨਿਆਂਸ਼ੀਲ ਸਰਕਾਰ ਦੀ ਅਜਿਹੀ ਸੁਥਰੀ ਰਾਜਨੀਤਿਕ ਵਿਵਸਥਾ ਹੋਵੇ, ਜਿਸ ਨੂੰ ਬਦਲਣ ਦੀ ਕਦੇ ਜ਼ਰੂਰਤ ਹੀ ਨਾ ਪਵੇ। ਸਾਰੀ ਧਨ-ਸੰਪਤੀ ਸਭ ਦੀ ਸਾਂਝੀ ਹੋਵੇ। ਵਿਅਕਤੀਗਤ ਕਬਜ਼ੇ ਨਾ ਹੋਣ, ਜਿਸ ਕਾਰਨ ਕਿਸੇ ਟੈਕਸ ਜਾਂ ਜ਼ੁਰਮਾਨੇ ਭਰਨ ਦੀ ਚਿੰਤਾ ਵੀ ਨਾ ਹੋਵੇ। ਨਾ ਕੋਈ ਲਾਲਚਵੱਸ ਪਾਪ ਕਰੇ ਅਤੇ ਨਾ ਹੀ ਕਿਸੇ ਨੂੰ ਕਿਸੇ ਦਾ ਡਰ ਹੋਵੇ। ਸਾਰੇ ਇਕ ਦੂਜੇ ਨੂੰ ਭਰਾਵਾਂ ਵਾਂਗ ਜਾਣ ਕੇ ਕਿਸੇ ਦੂਜੇ ਵਿਰੁੱਧ ਅਪਰਾਧ ਨਾ ਕਰਨ। ਉਥੇ ਸਦਾ ਵਿਕਾਸ ਅਤੇ ਸਭ ਦੀ ਭਲਾਈ ਦੇ ਕੰਮ ਹੁੰਦੇ ਹੋਣ। ਕਿਸੇ ਸ਼ਹਿਰੀ ਦਾ ਦੂਜਾ ਜਾਂ ਤੀਜਾ ਦਰਜਾ ਬਿਲਕੁਲ ਨਾ ਹੋਵੇ। ਇਕ ਅਦੁੱਤੀ ਬਰਾਬਰੀ ਦਾ ਇਤਿਹਾਸ ਸਾਰਿਆਂ ਦੇ ਹਿਰਦਿਆਂ ਵਿਚ ਵੱਸਦਾ ਹੋਵੇ। ਇਹੋ ਜਿਹੇ ਘੁੱਗ ਵੱਸਦੇ ਵਿਸ਼ਵ ਰੂਪ ਸ਼ਹਿਰ ਦੀ ਹਰ ਪਾਸੇ ਪ੍ਰਸਿੱਧੀ ਹੋਵੇਗੀ। ਵਿਅਕਤੀਗਤ ਪ੍ਰਸਿੱਧੀਆਂ ਦਾ ਪੂਰਨ ਅਭਾਵ ਅਤੇ ਸਭ ਦੀ ਮਹਿਮਾ ਦੇ ਸੁਖਦਾਈ ਵਾਤਾਵਰਨ ਦਾ ਅਸੀਮ ਪ੍ਰਸਾਰ ਨਜ਼ਰ ਆਵੇਗਾ। ਇਹੋ ਜਿਹੇ ਸਮਤਾ- ਭਾਵ ਵਾਲੇ ਮਾਨਵੀ ਸਮਾਜ ਵਿਚ ਦੁੱਖਾਂ-ਅੰਦੇਸ਼ਿਆਂ ਦੀ ਆਮਦ ਲਈ ਗੁੰਜਾਇਸ਼ ਹੀ ਨਹੀਂ ਹੋਵੇਗੀ। ਇਥੇ ਨਿਰਧਨ ਅਤੇ ਧਨਵਾਨ ਦੇ ਵਿਤਕਰਿਆਂ ਨੂੰ ਕੋਈ ਜਗ੍ਹਾ ਨਹੀਂ ਮਿਲ ਸਕੇਗੀ, ਸਗੋਂ ਸਾਰੇ ਹੀ ਧਨਵਾਨ ਹੋਣਗੇ। ਇਨ੍ਹਾਂ ਅਤਿ ਉਤਮ ਮਾਨਵਤਾਵਾਦੀ ਵਿਚਾਰਾਂ ਨੂੰ ਗੁਰਬਾਣੀ ਵਿਚ ਇਸ ਤਰ੍ਹਾਂ ਪ੍ਰਗਟ ਕੀਤਾ ਗਿਆ ਹੈ:

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥* (ਪੰਨਾ ੩੪੫)

ਇਸ ਮੁਕਤ (ਖਲਾਸ) ਸਮਾਜ ਦਾ ਜੋ ਮਾਡਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ, ਉਸ ਦੀ ਹੋਰ ਕਿਤੇ ਵੀ ਮਿਸਾਲ ਮਿਲਣੀ ਮੁਸ਼ਕਿਲ ਹੈ। ਇਹੋ ਜਿਹੀ ਮਾਨਵਤਾਵਾਦੀ ਵਿਚਾਰਧਾਰਾ ਦੁਰਲੱਭ ਹੈ। ਗੁਰੂ-ਕਾਲ ਵਿਚ ਅਜਿਹੇ ਵਿਵਹਾਰ ਦਾ ਪ੍ਰਗਟਾਵਾ ਹੋਇਆ ਸੀ ਜਿਸ ਨੇ ਸਮਸਤ ਭੇਦ-ਭਾਵ ਨੂੰ ਇਸ ਤਰ੍ਹਾਂ ਨਸ਼ਟ ਕੀਤਾ ਸੀ ਕਿ ਯੁੱਧ ਵਿਚ ਵੀ ਦੁਸ਼ਮਣ ਨੂੰ ਆਪਣੇ ਵਰਗਾ ਇਨਸਾਨ ਸਮਝ ਕੇ ਉਸ ਦੀ ਟਹਿਲ-ਸੇਵਾ ਦੀਆਂ ਇਤਿਹਾਸਕ ਮਿਸਾਲਾਂ ਨੇ ਜਨਮ ਲਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਵੀ ਸਮਝਾਇਆ ਗਿਆ ਹੈ ਕਿ ਧਰਤੀ ਉਹ ਦੇਗ ਹੈ, ਜਿਸ ਦੇ ਗਰਭ ਵਿਚ ਪਏ ਬੇਅੰਤ ਪਦਾਰਥ ਸਾਰੀ ਇਨਸਾਨੀਅਤ ਦੇ ਸਾਂਝੇ ਹਨ ਅਤੇ ਸੁਖਦ ਕਲਿਆਣਕਾਰੀ ਵਾਤਾਵਰਨ ਬਣਾਉਣ ਵਾਸਤੇ ਇਨ੍ਹਾਂ ਸਰਬ-ਸਾਂਝੇ ਸੰਸਾਧਨਾਂ ਦੀ ਵਰਤੋਂ ਸਾਂਝੇ ਤੌਰ ਉੱਤੇ ਹੋਣੀ ਚਾਹੀਦੀ ਹੈ:

*ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥ (ਪੰਨਾ ੧੮੬)*

ਸੰਸਾਰ ਵਿਚ ਕਿਤੇ ਅਮੀਰੀ ਹੈ ਅਤੇ ਕਿਤੇ ਗ਼ਰੀਬੀ। ਗੁਰਬਾਣੀ ਇਸ ਨਾ-ਬਰਾਬਰੀ ਦਾ ਨਿਖੇਧ ਕਰਦੀ ਹੈ ਅਤੇ ਇਹ ਸੰਦੇਸ਼ ਦਿੰਦੀ ਹੈ ਕਿ ਸਾਰੇ ਇਨਸਾਨ ਭਰਾ-ਭਰਾ ਹਨ। ਇਸ ਕਰਕੇ ਅਮੀਰੀ ਅਤੇ ਗ਼ਰੀਬੀ ਦਾ ਜੋ ਅੰਤਰ ਹੈ, ਉਸ ਨੂੰ ਸਮਾਪਤ ਕਰਨ ਦੀ ਲੋੜ ਹੈ:

*ਨਿਰਧਨੁ ਸਰਧਨੁ ਦੋਨਉ ਭਾਈ॥ ਪ੍ਰਭ ਕੀ ਕਲਾ ਨ ਮੇਟੀ ਜਾਈ॥ (ਪੰਨਾ ੧੧੫੯)*

ਇਸ ਅੰਤਰ ਨੂੰ ਦੂਰ ਕਰਨ ਵਾਸਤੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ 'ਘਾਲਿ ਖਾਇ ਕਿਛੁ ਹਥਹੁ ਦੇਇ' ਭਾਵ 'ਕਿਰਤ ਕਰੋ' ਅਤੇ 'ਵੰਡ ਕੇ ਛਕੋ' ਦਾ ਕ੍ਰਾਂਤੀਕਾਰੀ ਵਿਧਾਨ ਵਿਸ਼ਵ ਨੂੰ ਦਿੱਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਸ ਮਾਨਵੀ ਬਰਾਬਰੀ ਦੀ ਗੱਲ ਹੈ, ਉਸ ਵਿਚ ਕਿਸੇ ਪੱਖੋਂ ਵੀ ਅਧੂਰਾਪਨ ਨਹੀਂ ਹੈ। ਜਿਸ ਮੁਕਤ-ਸਮਾਜ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਲਪਨਾ ਕੀਤੀ ਗਈ ਹੈ, ਉਸ ਵਿਚ ਇਸਤਰੀ ਅਤੇ ਪੁਰਖ ਦੀ ਬਰਾਬਰੀ ਦਾ ਹੀ ਨਹੀਂ, ਬਲਕਿ ਇਸ ਤੋਂ ਵੀ ਕਈ ਕਦਮ ਅੱਗੇ ਜਾ ਕੇ ਅਭੇਦਤਾ ਦਾ ਵਿਚਾਰ ਦਿੱਤਾ ਗਿਆ ਹੈ। ਵਿਸਤਾਰ ਦੇ ਡਰੋਂ ਇਹ ਗੁਰਬਾਣੀ ਵਿਚ ਮੌਜੂਦ ਇਸਤਰੀ-ਪੁਰਖ ਦੇ ਸਮਤਾ ਭਾਵ ਸੰਬੰਧੀ ਬਹੁ-ਪ੍ਰਚੱਲਤ ਪ੍ਰਮਾਣਾਂ ਦੀ ਵਰਤੋਂ ਦੀਆਂ ਉਦਾਹਰਣਾਂ ਨਹੀਂ ਦਿੱਤੀਆਂ ਜਾ ਸਕਦੀਆਂ। ਇਸਤਰੀ ਅਤੇ ਪੁਰਖ ਦੀ ਅਦ੍ਵੈਤ ਸੰਬੰਧੀ ਰਾਮਕਲੀ ਰਾਗ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਮਾਣ ਦੇਣਾ ਕਾਫ਼ੀ ਹੈ, ਜਿਸ ਵਿਚ ਗੁਰੂ ਜੀ ਕਹਿੰਦੇ ਹਨ ਕਿ ਇਸਤਰੀ ਅਤੇ ਪੁਰਸ਼ ਨੂੰ ਵੱਖ-ਵੱਖ ਕੀਤਾ ਹੀ ਨਹੀਂ ਜਾ ਸਕਦਾ, ਕਿਉਂਕਿ ਪੁਰਸ਼ ਵਿਚ ਇਸਤਰੀ ਹੈ ਅਤੇ ਇਸਤਰੀ ਵਿਚ ਪੁਰਸ਼:

*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥ (ਪੰਨਾ ੮੭੯)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਮੁੱਚੀ ਮਨੁੱਖਤਾ ਨੂੰ ਵਿਸ਼ਵ-ਸ਼ਾਂਤੀ ਦਾ ਕਲਿਆਣਕਾਰੀ ਸੁਨੇਹਾ ਦਿੰਦੀ ਹੈ। ਹਿੰਸਾ ਆਦਿ ਨੂੰ ਅਗਨੀ ਦੀ ਨਦੀ ਕਿਹਾ ਹੈ, ਜਿਸ ਵਿਚ ਪਿਆ ਸੰਸਾਰ ਜਲ ਰਿਹਾ ਹੈ। ਇਸ ਸੁੰਦਰ (ਸੁਬਹਾਨ) ਦੁਨੀਆਂ ਵਿਚ ਅਸ਼ਾਂਤੀ ਦੇ ਵਾਤਾਵਰਨ ਕਾਰਨ ਸਾਰੇ ਹੀ ਸੜ ਰਹੇ ਹਨ, ਨਸ਼ਟ ਹੋ ਰਹੇ ਹਨ। ਇਸ ਅਸ਼ਾਂਤੀ ਦਾ ਮੂਲ ਕਾਰਨ ਜੀਵਨ ਵਿਚ ਝੂਠ ਦਾ ਪ੍ਰਵੇਸ਼ ਹੈ:

*– ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥*
*ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ॥ (ਪੰਨਾ ੧੪੭)*

*- ਕਲਹਿ ਬੁਰੀ ਸੰਸਾਰਿ ਵਾਦੇ ਖਪੀਐ॥ ਵਿਣੁ ਨਾਵੈ ਵੇਕਾਰਿ ਭਰਮੇ ਪਚੀਐ॥*
*ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ॥ ਕੁਫਰ ਗੋਅ ਕੁਫਰਾਣੈ ਪਇਆ ਦਝਸੀ॥*
*ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥ ਸਿਝੈ ਦਰਿ ਦੀਵਾਨਿ ਆਪੁ ਗਵਾਈਐ॥*
*(ਪੰਨਾ ੧੪੨)*

ਸੰਸਾਰਿਕ ਪ੍ਰਭੁਤਾ ਦੀ ਲਾਲਸਾ ਵਿਚ ਰਾਜ ਦੀਆਂ ਹੱਦਾਂ ਦੇ ਵਿਸਤਾਰ ਹਿੱਤ ਸਵਾਰਥੀ ਰਾਜ-ਮੁਖੀ ਦੂਰ ਦੇਸ਼ਾਂ ਉੱਤੇ ਜਾ ਹਮਲਾ ਕਰਦੇ ਹਨ। ਸ਼ਾਸਕਾਂ ਦੇ ਇਸ ਭੇੜ ਵਿਚ ਨਿਰਦੋਸ਼ ਪਰਜਾ ਉਨ੍ਹਾਂ ਦੇ ਜਮ-ਰੂਪ ਸਿਪਾਹੀਆਂ ਦੇ ਘੋਰ ਅੱਤਿਆਚਾਰਾਂ ਦਾ ਸ਼ਿਕਾਰ ਹੁੰਦੀ ਹੈ। ਇਹ ਹਥਿਆਰਾਂ ਨਾਲ ਲੈਸ ਮਾਸੂਮ ਲੋਕਾਂ ਦਾ ਸ਼ਿਕਾਰ ਕਰ ਕੇ, ਉਨ੍ਹਾਂ ਦੇ ਘਰਾਂ ਅਤੇ ਮਾਨ-ਸਨਮਾਨ ਨੂੰ ਲੁੱਟ ਕੇ ਆਪਣੀ ਹਉਮੈ ਨੂੰ ਪੱਠੇ ਪਾਉਂਦੇ ਹਨ। ਮਨੁੱਖਤਾ ਦੇ ਕਤਲੇਆਮ ਨਾਲ ਦਰਦਨਾਕ ਵਾਤਾਵਰਨ ਬਣਦਾ ਹੈ। ਰਤਨਾਂ ਵਰਗੀਆਂ ਅਨਮੋਲ ਜ਼ਿੰਦੜੀਆਂ ਪਲਾਂ ਵਿਚ ਨਸ਼ਟ ਹੋ ਜਾਂਦੀਆਂ ਹਨ। ਮਜ਼ਲੂਮ ਇਸਤਰੀ ਦਾ ਅਪਮਾਨ ਹੁੰਦਾ ਹੈ, ਬੱਚੇ ਅਨਾਥ ਅਤੇ ਇਸਤਰੀਆਂ ਵਿਧਵਾ ਹੋ ਜਾਂਦੀਆਂ ਹਨ। ਬਹੁਤ ਸਾਰੇ ਲੋਕ ਜ਼ਖਮੀ ਹੋ ਜਾਂਦੇ ਹਨ ਅਤੇ ਬਹੁਤ ਸਾਰਿਆਂ ਦੀਆਂ ਲਾਸ਼ਾਂ ਸ਼ਮਸ਼ਾਨ ਵਿਚ ਪੁੱਜਦੀਆਂ ਹਨ। ਇਸ ਅੱਤਿਆਚਾਰ ਅਤੇ ਅੰਨ੍ਹੀ ਹਿੰਸਾ ਵਿਰੁੱਧ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਆਪਣੇ ਪਰਮੇਸ਼ਰ ਨਾਲ ਵੀ ਗਿਲਾ ਕਰਨ ਤੋਂ ਸੰਕੋਚ ਨਹੀਂ ਕਰਦੀ:

*- ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥੧॥*
*ਕਰਤਾ ਤੂੰ ਸਭਨਾ ਕਾ ਸੋਈ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ ਰਹਾਉ॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*
*ਰਤਨ ਵਿਗਾੜਿ ਵਿਗੋਏ ਕੁਤੰੀ ਮੁਇਆ ਸਾਰ ਨ ਕਾਈ॥ (ਪੰਨਾ ੩੬੦)*
*- ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ॥*
*ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ॥ (ਪੰਨਾ ੪੧੮)*

ਧਰਮ ਦੇ ਨਾਮ ਉੱਤੇ ਕੀਤੀ ਹਿੰਸਾ ਨੂੰ ਕੋਈ ਧਰਮ ਦੀ ਸੇਵਾ ਸਮਝ ਬੈਠੇ, ਤਾਂ ਉਹ ਮਨਮੁਖ ਨਿਸ਼ਚਿਤ ਤੌਰ 'ਤੇ ਅਧਾਰਮਿਕ ਰੁਚੀਆਂ ਵਾਲਾ ਹੈ। ਉਸ ਦਾ ਅਧਿਆਤਮਿਕ ਆਚਰਨ ਨਿਰਾ ਵਿਖਾਵਾ ਹੈ। ਧਾਰਮਿਕ ਉਹੋ ਵਿਅਕਤੀ ਹੈ ਅਤੇ ਪਰਮੇਸ਼ਰ ਦੀ ਪ੍ਰਾਪਤੀ ਉਸੇ ਨੂੰ ਹੋ ਸਕਦੀ ਹੈ, ਜੋ ਹਿੰਸਾ ਅਤੇ ਲਾਲਚ ਆਦਿ ਬਿਮਾਰੀਆਂ ਤੋਂ ਜੀਵਨ ਨੂੰ ਨਿਰਲੇਪ ਰੱਖੇ:

*ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ ਹਿੰਸਾ ਲੋਭੁ ਵਿਸਾਰੇ॥*
*ਸਹਜਿ ਰਵੈ ਵਰੁ ਕਾਮਣਿ ਪਿਰ ਕੀ ਗੁਰਮੁਖਿ ਰੰਗਿ ਸਵਾਰੇ॥ (ਪੰਨਾ ੧੧੯੮)*

ਸੰਸਾਰ ਵਿਚ ਪਰਮੇਸ਼ਰ ਨੇ ਸਾਨੂੰ ਆਪਣੇ ਕਰਮਾਂ ਨੂੰ ਸੁਧਾਰਨ ਵਾਸਤੇ ਮਨੁੱਖ ਬਣਾ ਕੇ ਭੇਜਿਆ ਹੈ। ਇਥੇ ਆ ਕੇ ਕਿਸੇ ਨੂੰ ਭਲਾ-ਬੁਰਾ ਕਹਿ ਕੇ ਝਗੜੇ ਖੜ੍ਹੇ ਕਰਨੇ ਉਚਿਤ ਨਹੀਂ, ਕਿਉਂਕਿ ਇਹ ਝਗੜਾ ਤਾਂ ਰੱਬ ਪ੍ਰਤੀ ਮੰਨਿਆ ਜਾਵੇਗਾ ਅਤੇ ਇਹ ਆਪਣੀ ਹੀ ਬਰਬਾਦੀ ਦਾ ਰਸਤਾ ਹੋਵੇਗਾਂ, ਕਿਉਂਕਿ ਮਨੁੱਖਤਾ ਪ੍ਰਤੀ ਅਪਰਾਧ ਵਾਸਤਵ ਵਿਚ ਆਪਣੇ ਪ੍ਰਤੀ ਅਪਰਾਧ ਹੈ:

*ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥ ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥*

*ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ॥*
*ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ॥* (ਪੰਨਾ ੫੬੬)

ਇਸ ਕਰਕੇ ਅਧਿਆਤਮਿਕ ਰਾਹ ਉੱਤੇ ਅੱਗੇ ਵਧਣ ਵਾਸਤੇ ਨਾ ਤਾਂ ਕਿਸੇ ਨੂੰ ਇਕ ਬੁਰਾ ਬੋਲ ਬੋਲਣਾ ਉਚਿਤ ਹੈ ਅਤੇ ਨਾ ਹੀ ਕਿਸੇ ਹੋਰ ਮਨੁੱਖ ਦਾ ਦਿਲ ਦੁਖਾਉਣਾ, ਕਿਉਂਕਿ ਸਾਰੇ ਜੀਵਾਂ ਦੇ ਹਿਰਦਿਆਂ ਵਿਚ ਪਰਮੇਸ਼ਰ ਆਪ ਵੱਸਿਆ ਹੋਇਆ ਹੈ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥* (ਪੰਨਾ ੧੩੮੪)

ਸੰਸਾਰ ਵਿਚ ਵਿਵਾਦ ਖੜ੍ਹੇ ਕਰਨ ਦਾ ਕੀ ਲਾਭ ਜਦੋਂ ਕਿ ਇਥੇ ਸਦੀਵੀ ਤਾਂ ਰਹਿਣਾ ਨਹੀਂ? ਸਾਰੀਆਂ ਸਮੱਸਿਆਵਾਂ ਦਾ ਹੱਲ ਇਹ ਹੈ ਕਿ ਆਪਣੇ ਵਿਚਾਰ ਦੱਸੇ ਜਾਣ ਅਤੇ ਦੂਜਿਆਂ ਦੇ ਸੁਣੇ ਜਾਣ:

*ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥*
*ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ॥* (ਪੰਨਾ ੬੬੧)

ਸ੍ਰੀ ਗੁਰੂ ਗ੍ਰੰਥ ਸਾਹਿਬ ਸਭ ਕਿਸਮ ਦੇ ਮੱਤਭੇਦ ਦੂਰ ਕਰ ਕੇ, ਇਕ ਦੂਜੇ ਦਾ ਦਿਲੋਂ ਭਲਾ ਮੰਗਦਿਆਂ ਸਾਰੀ ਮਾਨਵਤਾ ਨੂੰ ਇੱਕਜੁਟ ਹੋਣ ਦਾ ਸੰਦੇਸ਼ ਦੇਂਦਾ ਹੈ। ਮੇਲ ਵੀ ਦਿਲਾਂ ਦਾ ਹੋਵੇ! ਦਿਲੋਂ ਪਿਆਰ ਹੋਵੇਗਾ ਤਾਂ ਝਗੜੇ ਪੈਦਾ ਨਹੀਂ ਹੋਣਗੇ:

*ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ॥*
*ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ॥* (ਪੰਨਾ ੫੮੨)

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਮਾਨਵੀ ਏਕਤਾ ਦਾ ਇਕ ਅਨਮੋਲ ਸੂਤਰ ਇਸ ਤਰ੍ਹਾਂ ਦੱਸਿਆ ਗਿਆ ਹੈ:

*ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ ਤਾਰੇ ਸੋਇ॥* (ਪੰਨਾ ੭੨੮)

ਪੂਰੇ ਵਿਸ਼ਵ ਦੀ ਖੁਸ਼ਹਾਲੀ ਅਤੇ ਸਮ੍ਰਿਧੀ ਵਾਸਤੇ ਗੁਣਾਂ ਦਾ ਆਦਾਨ-ਪ੍ਰਦਾਨ ਜ਼ਰੂਰੀ ਹੈ। ਅਸਲ ਵਿਚ ਸਾਂਝੀਵਾਲਤਾ ਦਾ ਸੂਤਰ ਹੀ ਮਾਨਵੀ ਕਦਰਾਂ-ਕੀਮਤਾਂ ਪ੍ਰਤੀ ਜਾਗਰੂਕਤਾ ਹੈ। ਗੁਣਾਂ ਦੀ ਮਹਿਕ ਨਾਲ ਹੀ ਸੰਸਾਰ ਦਾ ਵਾਤਾਵਰਨ ਨਿਰਮਲ ਹੋ ਸਕਦਾ ਹੈ। ਗੁਣਾਂ ਦੀ ਸਾਂਝ ਨੂੰ ਮਾਨਵੀ ਵਿਕਾਸ ਦਾ ਮੂਲ ਮੰਨਣ ਨਾਲ ਜਗਤ ਵਿਚ ਨਿੰਦਾ-ਚੁਗਲੀ ਦਾ ਅਭਾਵ ਹੋਵੇਗਾ ਅਤੇ ਪ੍ਰਸ਼ੰਸਾ ਦਾ ਸੁਖਦ ਵਾਤਾਵਰਨ ਨਿਰਮਿਤ ਹੋ ਸਕੇਗਾ, ਜਿੱਥੇ ਲੋਕ ਆਪਣੀ ਮਹਿਮਾ ਨਹੀਂ ਸਗੋਂ ਦੂਜਿਆਂ ਦੀ ਵਡਿਆਈ ਕਰਦੇ ਦਿੱਸਣਗੇ। ਗੁਰਵਾਕ ਹੈ:

*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥*
*ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥*
*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥*
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥*
*ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥*
*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥* (ਪੰਨਾ ੭੬੫)

ਗੁਰਬਾਣੀ ਇਕ ਅਜਿਹਾ ਵਿਸ਼ਵ-ਵਿਆਪੀ ਵਾਤਾਵਰਨ ਸਿਰਜਿਤ ਕਰਨਾ ਚਾਹੁੰਦੀ ਹੈ, ਜਿੱਥੇ 'ਸਰਬ ਜੀਆ ਮਿਹਰੰਮਤਿ' ਦੇ ਆਦਰਸ਼ ਦੀ ਪ੍ਰਾਪਤੀ ਹੀ ਪਰਮ-ਉਦੇਸ਼ ਹੋਵੇ, ਜਿੱਥੇ ਆਪਸੀ ਵੈਰ-ਭਾਵ ਦਾ ਪੂਰਨ ਨਾਸ਼, ਦੁਸ਼ਮਣੀਆਂ ਦਾ ਅੰਤ, ਦੂਰੀਆਂ ਦਾ ਅਭਾਵ ਹੋ ਜਾਵੇ, ਸਾਰੇ ਸਾਡੇ ਮਿੱਤਰ ਹੋ ਜਾਣ ਅਤੇ ਅਸੀਂ ਸਾਰਿਆਂ ਦੇ ਮਿੱਤਰ ਬਣ ਜਾਈਏ! ਗੱਲ ਕੀ, ਸਾਰਾ ਕੁਝ ਬ੍ਰਹਮ ਰੂਪ ਪ੍ਰਤੀਤ ਹੋਣ ਲੱਗ ਪਵੇ:

*ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥੨॥*
*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥* *(ਪੰਨਾ ੬੭੧)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਕਹਿੰਦੇ ਹਨ ਕਿ ਮੇਰੇ ਅੰਦਰੋਂ ਦੂਸਰਿਆਂ ਪ੍ਰਤੀ ਈਰਖਾ ਗੁਰੂ ਦੀ ਮਿਹਰ ਸਦਕਾ ਖ਼ਤਮ ਹੋ ਗਈ ਹੈ। ਮੇਰਾ ਨਾ ਕੋਈ ਵੈਰੀ ਹੈ, ਨਾ ਹੀ ਮੇਰੇ ਵਾਸਤੇ ਕੋਈ ਪਰਾਇਆ ਹੈ। ਮੇਰੀ ਸਭ ਨਾਲ ਸਾਂਝ ਬਣ ਗਈ ਹੈ। ਸਾਰਿਆਂ ਵਿਚ ਇੱਕੋ ਪਾਰਬ੍ਰਹਮ ਵੱਸਿਆ ਹੋਇਆ ਹੈ ਅਤੇ ਉਸ ਦੀ ਬਣਾਈ ਸਮੁੱਚੀ ਰਚਨਾ ਵਿੱਚੋਂ ਕੁਝ ਮਾੜਾ ਹੋ ਹੀ ਨਹੀਂ ਸਕਦਾ। ਕਰਤਾਰ ਦੀ ਜੋਤਿ ਨੂੰ ਸਭ ਵਿਚ ਵਿਆਪਤ ਵੇਖ ਕੇ ਹੀ ਮੇਰਾ ਮਨ-ਚਿਤ ਆਨੰਦਿਤ ਹੈ:

*ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥੧॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥੧॥*
*ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥੨॥*
*ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥੩॥*
*(ਪੰਨਾ ੧੨੯੯)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼ ਹੈ ਕਿ ਗੁਰੂ ਦੀ ਸੇਵਾ ਵਿਚ ਲੱਗੇ ਵਿਅਕਤੀ ਲਈ ਨਾ ਕੋਈ ਵੈਰੀ ਹੁੰਦਾ ਹੈ, ਨਾ ਈਰਖਾ ਕਰਨ ਵਾਲਾ ਅਤੇ ਨਾ ਉਹ ਕਿਸੇ ਭੈੜਾ ਸਮਝਦਾ ਹੈ, ਕਿਉਂਕਿ ਉਸ ਨੂੰ ਇਹ ਗਿਆਨ ਹੋ ਗਿਆ ਹੈ ਕਿ ਉਸ ਵਾਂਗ ਹੀ ਸਾਰੇ ਇਨਸਾਨ ਪਰਮੇਸ਼ਰ ਦੇ ਬੰਦੇ ਹਨ:

*ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ॥*
*ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ॥* *(ਪੰਨਾ ੪੦੦)*

ਗੁਰਮੁਖ ਮਨੁੱਖ ਸਾਰੇ ਵਿਅਕਤੀਆਂ ਵਿੱਚੋਂ ਇੱਕੋ ਚੇਤਨਤਾ ਦੀ ਵਿਆਪਕਤਾ ਨੂੰ ਮਹਿਸੂਸ ਕਰਦਾ ਹੈ ਅਤੇ ਚੇਤਨਤਾ ਤੋਂ ਖਾਲੀ ਉਸ ਨੂੰ ਕੋਈ ਨਜ਼ਰ ਨਹੀਂ ਆਉਂਦਾ ਭਾਵ ਉਹ ਹੋਰਾਂ ਨੂੰ ਵੀ ਆਪਣੇ ਵਰਗੇ ਹੱਡ-ਮਾਸ ਦੇ ਜੀਵਿਤ ਵਿਅਕਤੀ ਮੰਨ ਕੇ ਉਨ੍ਹਾਂ ਦੇ ਜੀਵਨ ਦੇ ਅਧਿਕਾਰ ਨੂੰ ਸਨਮਾਨ ਦੀ ਨਜ਼ਰ ਨਾਲ ਵੇਖਦਾ ਹੈ। ਉਹ ਜਾਣਦਾ ਹੈ ਕਿ ਜਿਹੋ-ਜਿਹਾ ਕਿਸੇ ਪ੍ਰਾਣੀ ਨੂੰ ਗਿਆਨ ਹੁੰਦਾ ਹੈ, ਉਹ ਉਹੋ-ਜਿਹਾ ਕਰਮ ਕਰਦਾ ਹੈ, ਪਰ ਆਉਣਾ-ਜਾਣਾ ਅਤੇ ਆਪਣੇ ਕਰਮਾਂ ਦਾ ਲੇਖਾ ਦੇਣਾ ਇਸ ਵਿਚ ਕੋਈ ਮੂਲ ਅੰਤਰ ਨਹੀਂ ਹੁੰਦਾ ਭਾਵ ਉਹ ਸੁਚੇਤ ਹੈ ਕਿ ਜਦੋਂ ਹਰ ਵਿਅਕਤੀ ਆਪਣੇ ਕਰਮਾਂ ਲਈ ਉਤਰਦਾਈ ਹੈ, ਤਾਂ ਉਹ ਕਿਸੇ ਨੂੰ ਮਾੜੀ ਦ੍ਰਿਸ਼ਟੀ ਨਾਲ ਕਿਉਂ ਵੇਖੇ:

*ਏਕਾ ਸੁਰਤਿ ਜੇਤੇ ਹੈ ਜੀਅ॥ ਸੁਰਤਿ ਵਿਹੂਣਾ ਕੋਇ ਨ ਕੀਅ॥*

*ਜੇਹੀ ਸੁਰਤਿ ਤੇਹਾ ਤਿਨ ਰਾਹੁ॥ ਲੇਖਾ ਇਕੋ ਆਵਹੁ ਜਾਹੁ॥* (ਪੰਨਾ ੨੫)

ਵੈਰ-ਵਿਰੋਧ, ਈਰਖਾ-ਦ੍ਵੈਸ਼ ਕਾਰਨ ਪੂਰੇ ਵਿਸ਼ਵ ਵਿਚ ਧੜੇਬੰਦੀਆਂ ਹਨ, ਜੋ ਮਾਨਵਤਾਵਾਦੀ ਉਦੇਸ਼ਾਂ ਦੀ ਪੂਰਤੀ ਦੇ ਰਾਹ ਦੀ ਵੱਡੀ ਰੁਕਾਵਟ ਹਨ। ਧੜੇਬੰਦੀਆਂ ਤੋਂ ਪੱਖ-ਪਾਤ ਜਨਮ ਲੈਂਦਾ ਹੈ, ਜੋ ਮਾਨਵੀ ਏਕਤਾ ਅਤੇ ਬਰਾਬਰੀ ਦੇ ਸਿਧਾਂਤ ਦੇ ਵਿਰੁੱਧ ਹੈ। ਗੁਰੂ ਜੀ ਕਹਿੰਦੇ ਹਨ ਕਿ ਪਰਮੇਸ਼ਰ ਤੋਂ ਇਲਾਵਾ ਕਿਸੇ ਧੜੇਬੰਦੀ ਨਾਲ ਸਾਡਾ ਕੋਈ ਲਗਾਉ ਨਹੀਂ ਹੈ:

*ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ਹਉ ਹਰਿ ਗੁਣ ਗਾਵਾ ਅਸੰਖ ਅਨੇਕ॥*
(ਪੰਨਾ ੩੬੬)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮੇਸ਼ਰ ਦਾ ਇਕ ਸਰਬ-ਸਾਂਝਾ ਸਰੂਪ ਹੈ। ਉਹ ਬੇਅੰਤ ਨਾਵਾਂ ਵਾਲਾ ਹੈ। ਇਥੇ ਸਾਰੇ ਧਰਮਾਂ ਦੇ ਪਰਮ-ਸੱਤਾ ਲਈ ਵਰਤੇ ਨਾਵਾਂ ਨੂੰ ਇੱਕੋ ਜਿਹੇ ਆਦਰ-ਭਾਵ ਨਾਲ ਵੇਖਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤਾਂ ਉਸ ਸਰਬ-ਸਾਂਝੇ ਅਕਾਲ ਪੁਰਖ ਦੇ ਸਾਰੇ ਨਾਵਾਂ ਤੋਂ ਬਲਿਹਾਰ ਜਾਂਦੀ ਕਹਿੰਦੀ ਹੈ - ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ। 'ਜਪੁ' ਬਾਣੀ ਵਿਚ ਕੇਵਲ ਉਸ ਪ੍ਰਭੂ ਦੇ ਸਿਮਰਨ ਦੀ ਮੰਗ ਕੀਤੀ ਗਈ ਹੈ, ਜਿਸ ਵਿਚ ਸਾਰੀ ਇਨਸਾਨੀਅਤ ਨੂੰ ਜੋੜਨ ਦੀ ਸਮਰੱਥਾ ਹੋਵੇ। 'ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ' ਵਿਚ ਇਸੇ ਭਾਵ ਨੂੰ ਪ੍ਰਗਟਾਇਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਸਲ ਨਿਸ਼ਾਨਾ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੇ ਪਰਮ ਵਿਚਾਰ ਨੂੰ ਇਨਸਾਨੀਅਤ ਦੇ ਹਿਰਦੇ ਵਿਚ ਸੰਚਾਰਿਤ ਕਰਨਾ ਹੈ। ਉਹ ਸਾਰੇ ਇਨਸਾਨਾਂ ਦਾ ਸਾਂਝਾ ਪਿਤਾ ਹੈ, ਜੋ ਬਿਨਾਂ ਕਿਸੇ ਭੇਦ-ਭਾਵ ਦੇ ਸਾਰਿਆਂ ਦੀਆਂ ਆਸਾਂ ਪੂਰੀਆਂ ਕਰਦਾ ਹੈ। ਉਹ ਮਾਨਵੀ ਸਾਂਝੀਵਾਲਤਾ ਦਾ ਮੂਲ ਆਧਾਰ ਹੈ ਅਤੇ ਕੋਈ ਜੀਵ ਉਸ ਤੋਂ ਵੱਖ ਕਰ ਕੇ ਨਹੀਂ ਵੇਖਿਆ ਜਾ ਸਕਦਾ। ਉਸ ਨੇ ਪ੍ਰਿਥਵੀ ਉੱਪਰ ਸਭ ਦੀ ਵਰਤੋਂ ਲਈ ਅਮੁੱਕ ਪਦਾਰਥ ਉਪਜਾਏ ਹਨ। ਪਰ ਸਮੱਸਿਆਵਾਂ ਸਾਡੀ ਅਸੀਮ ਖਾਹਿਸ਼ ਕਾਰਨ ਹਨ। ਆਦਰਸ਼ਕ ਇਨਸਾਨ ਉਹ ਹੈ, ਜੋ ਸਦਾ ਸੰਤੁਸ਼ਟ ਰਹਿੰਦਾ ਹੈ:

*ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥*
*ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ॥੨॥*
*ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ॥*
*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥* (ਪੰਨਾ ੯੭)

ਵਿਭਿੰਨ ਧਾਰਮਿਕ ਮਾਰਗਾਂ ਉੱਤੇ ਚੱਲ ਰਹੇ ਸਮੂਹ ਮਨੁੱਖਾਂ ਦੇ ਦੁੱਖ ਦੂਰ ਕਰ ਕੇ ਪਰਮੇਸ਼ਰ ਦੀਆਂ ਬਖ਼ਸ਼ਿਸ਼ਾਂ ਦੀ ਵਰਖਾ ਮੰਗਣ ਵਾਲੀ ਸਰਬ-ਸਾਂਝੀ ਵਿਸ਼ਵ-ਵਿਆਪੀ ਅਰਦਾਸ ਦਾ ਸਰਵੋਤਮ ਨਮੂਨਾ ਇਸੇ ਮਹਾਨ ਸਤਿਕਾਰਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਸ ਵਿਚ ਬੇਮਿਸਾਲ ਅਰਦਾਸ ਅੰਕਿਤ ਹੈ:

*- ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥*
*ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ॥*
*ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ॥* (ਪੰਨਾ ੮੫੩)
*- ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ॥* (ਪੰਨਾ ੬੫੨)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੀ ਧਰਤੀ ਲਈ ਪਰਮੇਸ਼ਰ ਦੀ ਅਪਾਰ ਬਖ਼ਸ਼ਿਸ਼, ਖਾਣ-

ਪੀਣ ਦੀਆਂ ਬੇਅੰਤ ਵਸਤਾਂ, ਦੁੱਖਾਂ ਦਾ ਨਾਸ਼, ਬਿਪਤਾਵਾਂ ਦਾ ਅਭਾਵ ਅਤੇ ਵਿਸ਼ਵ-ਸ਼ਾਂਤੀ ਦੀ ਪ੍ਰਾਪਤੀ ਲਈ ਭਾਵਨਾ ਭਰਪੂਰ ਅਰਜ਼ੋਈ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੇਵਕ ਦੀ ਤ੍ਰਿਪਤੀ ਤਾਂ ਹੁੰਦੀ ਹੈ, ਜੇ ਕਿਰਪਾ ਦੇ ਬੱਦਲ ਸਾਰੇ ਸੰਸਾਰ ਉੱਪਰ ਵਰਖਾ ਕਰਨ, ਜੇ ਸਾਰੇ ਜਗਤ ਵਿਚ ਸ਼ਾਂਤੀ ਅਵਤ੍ਰਿਤ ਹੋਵੇ, ਜੇ ਹਰ ਸਰੀਰ ਹਰ ਮਨ ਆਨੰਦਿਤ ਹੋ ਜਾਵੇ, ਜੇ ਭੁੱਖਮਰੀ ਦਾ ਅੰਤ ਕਰਨ ਵਾਸਤੇ ਸਾਰੇ ਜਗਤ ਵਾਸਤੇ ਰਿਜ਼ਕ ਦੇ ਅੰਬਾਰ ਲੱਗ ਜਾਣ:

*ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*
*ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥*
*ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ॥*
*ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ॥*
*ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ॥੧॥*
*ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ॥*
*ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ॥*
*ਤਨੁ ਮਨੁ ਹਰਿਆ ਹੋਇਆ ਸਿਮਰਤ ਅਗਮ ਅਪਾਰ॥*
*ਕਰਿ ਕਿਰਪਾ ਪ੍ਰਭ ਆਪਣੀ ਸਚੇ ਸਿਰਜਣਹਾਰ॥*
*ਕੀਤਾ ਲੋੜਹਿ ਸੋ ਕਰਹਿ ਨਾਨਕ ਸਦ ਬਲਿਹਾਰ॥* (ਪੰਨਾ ੧੨੫੧)

ਇਥੇ ਇਹ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਇਹ ਕੋਈ ਨਿਰਾ ਫ਼ਲਸਫ਼ਾ ਨਹੀਂ ਹੈ, ਸਗੋਂ ਅੰਤ੍ਰੀਵ ਮਨ ਤੋਂ ਆਪ-ਮੁਹਾਰੇ ਨਿਕਲੀ ਮਾਨਵਤਾਵਾਦੀ ਸਰਬ-ਸ੍ਰੇਸ਼ਟ ਅਰਦਾਸ ਹੈ, ਜਿਸ ਦੀ ਮਿਸਾਲ ਨਾ ਕਿਸੇ ਧਰਮ ਗ੍ਰੰਥ ਵਿਚ ਉਪਲਬਧ ਹੈ, ਨਾ ਕਿਸੇ ਸਾਹਿਤਿਕ ਗ੍ਰੰਥ ਵਿਚ ਮਿਲਦੀ ਹੈ। ਮਨੁੱਖਤਾ ਨੇ ਆਪਣੇ ਆਪ ਨੂੰ ਛੋਟੇ-ਛੋਟੇ ਖਿੱਤਿਆਂ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਨੂੰ ਦੇਸ਼ ਦਾ ਨਾਮ ਦਿੱਤਾ ਜਾਂਦਾ ਹੈ। ਫਿਰ ਹਰ ਕੋਈ ਆਪਣੇ ਦੇਸ਼ ਨੂੰ ਚੰਗਾ ਅਤੇ ਵਿਸ਼ੇਸ਼ ਕਰਕੇ ਗਵਾਂਢੀ ਨੂੰ ਬੁਰਾ ਕਹਿੰਦਾ ਨਹੀਂ ਥੱਕਦਾ। ਇਹ ਸੌੜੀ ਸੋਚ ਕਲਹ-ਮੂਲ ਰਾਸ਼ਟਰਵਾਦ ਦਾ ਅਹੰਕਾਰ ਤਾਂ ਜਗਾ ਸਕਦੀ ਹੈ, ਪਰ ਇਹ ਤੰਗਦਿਲੀ ਅੰਤਰ-ਰਾਸ਼ਟਰੀਅਤਾ ਨੂੰ ਉਤਸ਼ਾਹਿਤ ਨਹੀਂ ਕਰ ਸਕਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦ੍ਰਿਸ਼ਟੀ ਸਾਰੇ ਵਿਸ਼ਵ ਪ੍ਰਤੀ ਇਕ ਸਮਾਨ ਭਾਵ ਰੱਖਦੀ ਹੈ ਅਤੇ ਸਭ ਸਥਾਨਾਂ (ਭਾਵ ਦੇਸ਼ਾਂ) ਨੂੰ ਇੱਕੋ ਜਿਹਾ ਮਹੱਤਵ ਦੇ ਕੇ ਅੰਤਰ-ਰਾਸ਼ਟਰੀ ਭਾਵਨਾਵਾਂ ਦੀ ਅਗਵਾਈ ਕਰਦੀ ਹੈ:

– *ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ॥*
*ਖੁਲ੍ਹੜੇ ਕਪਾਟ ਨਾਨਕ ਸਤਿਗੁਰ ਭੇਟਤੇ॥* (ਪੰਨਾ ੮੦)
– *ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ॥*
*ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ॥* (ਪੰਨਾ ੮੪)

ਗੁਰਬਾਣੀ ਵਿਚ ਇਹ ਵਿਚਾਰ ਪੁਰਜ਼ੋਰ ਢੰਗ ਨਾਲ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ ਪਰਮੇਸ਼ਰ ਦਾ ਨਿਵਾਸ ਹਰ ਸਰੀਰ ਵਿਚ ਹੈ। ਉਸ ਦੀ ਜੋਤਿ ਸਭ ਵਿਚ ਪ੍ਰਕਾਸ਼ਮਾਨ ਹੈ ਅਤੇ ਜੋਤਿ ਹੋ ਹੀ ਉਹੋ ਸਕਦੀ ਹੈ, ਜੋ ਸਭ ਦੇ ਹਿਰਦੇ ਵਿਚ ਪ੍ਰਕਾਸ਼ ਕਰਨ ਦੇ ਸਮਰੱਥ ਹੋਵੇ। ਸਾਧਾਰਨ ਬਾਤਚੀਤ ਵਿਚ ਅਸੀਂ ਸਭ ਵਿਚ ਇੱਕੋ ਆਤਮਾ ਦੇ ਨਿਵਾਸ ਦੀ ਗੱਲ ਕਰ ਕੇ ਏਕਤਾ ਨੂੰ ਉਤਸ਼ਾਹ ਦੇਂਦੇ ਹਾਂ। ਪਰ ਸਿੱਖ ਧਰਮ ਵਿਚ ਇਨਸਾਨੀ ਬਰਾਬਰੀ ਦਾ ਆਧਾਰ ਕੇਵਲ ਅਦ੍ਰਿਸ਼ਟ

ਆਤਮਾ ਜਾਂ ਜੋਤਿ ਹੀ ਨਹੀਂ ਸਵੀਕਾਰ ਕੀਤੀ ਗਈ, ਬਲਕਿ ਗੁਰੂ ਜੀ ਸਥੂਲ ਪ੍ਰਮਾਣ ਦੇ ਕੇ ਕਹਿੰਦੇ ਹਨ ਕਿ ਸਾਰੇ ਮਨੁੱਖਾਂ ਦੀ ਸਿਰਜਣਾ ਵਿਚ ਵਰਤੇ ਗਏ ਪੰਜ ਤੱਤ ਵੀ ਇੱਕੋ ਹਨ ਅਤੇ ਇੱਕੋ ਜਿਹੇ ਨੱਕ, ਕੰਨ, ਮੂੰਹ ਆਦਿ ਹਨ। ਉੱਚੇ ਅਤੇ ਨੀਵੇਂ, ਇਸਤਰੀ ਅਤੇ ਪੁਰਸ਼ ਵਿਚ ਇਸ ਤਰ੍ਹਾਂ ਰੱਬੀ ਜੋਤਿ ਦਾ ਪ੍ਰਵੇਸ਼ ਹੈ ਕਿ ਕਿਸੇ ਨੂੰ ਉਸ ਤੋਂ ਵੱਖ ਕਰ ਕੇ ਵੇਖਿਆ ਹੀ ਨਹੀਂ ਜਾ ਸਕਦਾ। ਕੁਝ ਮਹੱਤਵਪੂਰਨ ਪ੍ਰਮਾਣ ਹਨ:

- *ਜਹ ਜਹ ਦੇਖਾ ਤਹ ਤਹ ਸੁਆਮੀ॥*
  *ਤੂ ਘਟਿ ਘਟਿ ਰਵਿਆ ਅੰਤਰਜਾਮੀ॥* *(ਪੰਨਾ ੯੬)*
- *ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ॥*
  *ਸਭ ਇਕਾ ਜੋਤਿ ਵਰਤੈ ਭਿਨਿ ਭਿਨਿ ਨ ਰਲਈ ਕਿਸੈ ਦੀ ਰਲਾਈਆ॥*
  *(ਪੰਨਾ ੯੬)*
- *ਸਭ ਮਹਿ ਜੋਤਿ ਜੋਤਿ ਹੈ ਸੋਇ॥*
  *ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੬੬੩)*
- *ਧਰਣਿ ਗਗਨ ਨਹ ਦੇਖਉ ਦੋਇ॥ ਨਾਰੀ ਪੁਰਖ ਸਬਾਈ ਲੋਇ॥* *(ਪੰਨਾ ੨੨੩)*
- *ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥*
  *ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥* *(ਪੰਨਾ ੬੧੭)*

ਮਾਨਵਤਾਵਾਦੀ ਸਰੋਕਾਰਾਂ ਦੀ ਸਫ਼ਲਤਾ ਵਾਸਤੇ ਉਚਿਤ ਰਾਜਨੀਤਿਕ ਵਿਵਸਥਾ ਜ਼ਰੂਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਜਨੀਤਿਕ ਵਿਵਸਥਾ ਦੀਆਂ ਖ਼ਾਮੀਆਂ ਅਤੇ ਰਾਜ-ਸੱਤਾ ਦੇ ਮਾਨਵਤਾਵਾਦੀ ਉਦੇਸ਼ਾਂ ਦੀ ਸਮੁਚਿਤ ਵਿਆਖਿਆ ਉਪਲਬਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਉਸ ਰਾਜ-ਪ੍ਰਬੰਧ ਦਾ ਸਮਰਥਕ ਹੈ, ਜਿਸ ਵਿਚ ਅਮਨ ਅਤੇ ਸਥਿਰਤਾ ਦਾ ਵਾਤਾਵਰਨ ਹੋਵੇ। ਰਾਜਤੰਤਰ ਦਾ ਕੰਮ ਲੜਾਈਆਂ-ਭਿੜਾਈਆਂ ਨਹੀਂ ਹੈ:

*ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ॥* *(ਪੰਨਾ ੫੯੦)*

ਨਾ ਹੀ ਰਾਜ-ਸੱਤਾ ਦਾ ਕੰਮ ਕੇਵਲ ਲੋਕਾਂ ਤੋਂ ਟੈਕਸ ਉਗਰਾਹ ਕੇ ਸਰਕਾਰੀ ਖ਼ਜ਼ਾਨੇ ਭਰਨੇ ਅਤੇ ਸ਼ਾਸਕਾਂ ਦੀ ਐਸ਼ੋ-ਇਸ਼ਰਤ ਦਾ ਪ੍ਰਬੰਧ ਕਰਨਾ ਹੈ:

*ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ॥* *(ਪੰਨਾ ੬੫੪)*

ਉਹ ਸ਼ਾਸਕ ਜ਼ਰੂਰ ਮਾਰੇ ਜਾਣਗੇ, ਜੋ ਕੇਵਲ ਆਪਣੇ ਸੁਖਾਂ ਦੇ ਪ੍ਰਬੰਧ ਵਿਚ ਲੱਗੇ ਰਹਿਣਗੇ:

*ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ॥*
*(ਪੰਨਾ ੭੩੧)*

ਰਾਜ-ਸੱਤਾ ਦਾ ਕਰਤੱਵ ਪਰਜਾ ਦਾ ਕਲਿਆਣ ਹੈ। ਉਹ ਰਾਜੇ ਜਿਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ 'ਰਤੁ ਪੀਣੇ ਰਾਜੇ' ਕਹਿੰਦੇ ਹਨ ਗੁਰਬਾਣੀ ਵਿਚ ਹਿੰਸਕ ਜਾਨਵਰ ਦੱਸੇ ਗਏ ਹਨ, ਜਿਨ੍ਹਾਂ ਦਾ ਸਾਰਾ ਰਾਜਤੰਤਰ ਪਰਜਾ ਦੀ ਲੁੱਟ-ਖਸੁੱਟ ਉੱਤੇ ਹੀ ਲੱਗਾ ਰਹਿੰਦਾ ਹੈ:

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨ੍ਹਿ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨ੍ਹਿ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥* *(ਪੰਨਾ ੧੨੮੮)*

ਜਿੱਥੇ ਰਾਜ-ਸੱਤਾ ਪਰਜਾ ਵਿਚ ਏਕਤਾ ਨਾ ਸਥਾਪਤ ਕਰ ਸਕੇ, ਜਿੱਥੇ ਇਕ ਪਾਸੇ

ਪਰਜਾ ਵਿਚ ਆਪਸੀ ਮੱਤਭੇਦ ਹੋਣ ਅਤੇ ਦੂਜੇ ਪਾਸੇ ਰਾਜ-ਸੱਤਾ ਅਤੇ ਪਰਜਾ ਵਿਚ ਪਾੜਾ ਹੋਵੇ, ਉਥੇ ਰਾਜਨੀਤਿਕ ਵਿਵਸਥਾ ਸਥਾਈ ਨਹੀਂ ਹੋ ਸਕਦੀ, ਅਸਥਿਰਤਾ ਦਾ ਵਿਨਾਸ਼ਕਾਰੀ ਵਾਤਾਵਰਨ ਬਣ ਜਾਂਦਾ ਹੈ। ਏਕਤਾ ਦੀਆਂ ਜੜ੍ਹਾਂ ਮਜ਼ਬੂਤ ਕੀਤੇ ਬਿਨਾਂ ਰਾਜ ਆਪਣੇ ਲਕਸ਼ ਵਿਚ ਨਾਕਾਮ ਹੈ:

*ਰਈਅਤਿ ਰਾਜੇ ਦੁਰਮਤਿ ਦੋਈ॥ ਬਿਨੁ ਸਤਿਗੁਰ ਸੇਵੇ ਏਕੁ ਨ ਹੋਈ॥*
*ਏਕੁ ਧਿਆਇਨਿ ਸਦਾ ਸੁਖੁ ਪਾਇਨਿ ਨਿਹਚਲੁ ਰਾਜੁ ਤਿਨਾਹਾ ਹੇ॥ (ਪੰਨਾ ੧੦੫੭)*

ਇਸ ਕਰਕੇ ਰਾਜ-ਸਿੰਘਾਸਣ ਉੱਤੇ ਉਹੋ ਵਿਅਕਤੀ ਸੁਸ਼ੋਭਿਤ ਹੋਣ ਦਾ ਹੱਕਦਾਰ ਹੈ, ਜਿਸ ਵਿਚ ਸ਼ਾਸਨ ਦੀ ਜ਼ਿੰਮੇਵਾਰੀ ਸੰਭਾਲਣ ਦੀਆਂ ਯੋਗਤਾਵਾਂ ਹੋਣ। ਜੋ ਸੱਚ ਦਾ ਅਨੁਸਰਣ ਕਰਦਾ ਹੋਵੇ ਅਤੇ ਭੇਦਭਾਵ (ਦੂਜੈ ਭਾਇ) ਤੋਂ ਉੱਪਰ ਉੱਠ ਕੇ ਸਭ ਨਾਲ ਨਿਆਂ ਕਰਨ ਦੇ ਆਪਣੇ ਮੂਲ ਕਰਤੱਵ ਦੀ ਪੂਰਤੀ ਦ੍ਰਿੜ੍ਹਤਾ ਨਾਲ ਕਰ ਸਕੇ:

*- ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥*
*ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥*
*ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ॥ (ਪੰਨਾ ੧੦੮੮)*
*- ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥ (ਪੰਨਾ ੧੨੪੦)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਭਾਸ਼ਾਵਾਂ ਦੀ ਵਰਤੋਂ ਕਰ ਕੇ ਅਤੇ 'ਕੇਤੀਆ ਬਾਣੀ' ਦਾ ਸੰਦੇਸ਼ ਦੇ ਕੇ ਭਾਸ਼ਾ ਪ੍ਰਤੀ ਤੰਗ ਨਜ਼ਰੀਆ ਵੀ ਦੂਰ ਕੀਤਾ ਗਿਆ ਹੈ। ਇਸ ਵਿਚ ਮਾਨਵੀ ਭਾਸ਼ਾ ਦੇ ਵਿਤਕਰੇ ਦਾ ਤਾਂ ਪ੍ਰਵੇਸ਼ ਸੰਭਵ ਹੀ ਨਹੀਂ ਸੀ, ਸਗੋਂ ਜਾਨਵਰਾਂ ਅਤੇ ਪੰਛੀਆਂ ਦੀ ਬੋਲੀ ਨੂੰ ਵੀ, ਬਲਕਿ ਜੜ੍ਹ ਵਸਤੂਆਂ ਦੀ ਬੋਲੀ ਨੂੰ ਵੀ ਇਲਾਹੀ ਸੱਦ ਦਾ ਦਰਜਾ ਵਿਸ਼ਾਲ ਹਿਰਦੇ ਨਾਲ ਦਿੱਤਾ ਗਿਆ ਹੈ:

*ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ॥੨॥*
*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥੩॥*
*(ਪੰਨਾ ੧੨੬੫)*

ਇਥੇ ਪਹੁੰਚ ਕੇ ਸਮੁੱਚੀ ਮਾਨਵਤਾ ਕੀ ਸਾਰੀ ਕੁਦਰਤ ਦਾ ਬੋਲ-ਅਬੋਲ ਇਕ ਹੋ ਜਾਂਦਾ ਹੈ। ਸਾਰੀਆਂ ਬੋਲੀਆਂ ਇਕ ਮਹਾਂ-ਨਾਦ ਵਿਚ ਇੰਞ ਲੀਨ ਹੋ ਜਾਂਦੀਆਂ ਹਨ, ਜਿਵੇਂ ਅੱਗ ਦੇ ਸ਼ੋਅਲੇ ਅੱਗ ਵਿਚ, ਜਾਂ ਪਾਣੀ ਦੀਆਂ ਲਹਿਰਾਂ ਪਾਣੀ ਵਿਚ, ਜਾਂ ਧੂੜ ਦੇ ਕਿਣਕੇ ਧੂੜ ਵਿਚ, ਜਾਂ ਸੂਰਜ ਦੀਆਂ ਕਿਰਨਾਂ ਸੂਰਜ ਵਿਚ। ਸਮਸਤ ਬੋਲੀਆਂ ਇਕ ਪਰਮ ਬੋਲੀ ਦੇ ਵਿਭਿੰਨ ਪ੍ਰਗਟਾਵੇ ਹੀ ਨਜ਼ਰ ਆਉਂਦੀਆਂ ਹਨ। ਭਾਸ਼ਾ ਸੰਬੰਧੀ ਸਮੂਹ ਦ੍ਵੈਤਵਾਦੀ ਵਿਚਾਰ ਮੂਲੋਂ ਮਿਟ ਜਾਂਦੇ ਹਨ। ਸਾਰੇ ਬ੍ਰਹਿਮੰਡ ਵਿਚ ਗੂੰਜਦੇ ਅਨੇਕਾਂ ਨਾਦ ਇੱਕ ਹੀ ਭਾਸ਼ਾ ਦਾ ਰੂਪ ਧਾਰਨ ਕਰ ਜਾਂਦੇ ਹਨ।

ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਸੰਦੇਸ਼ ਵਿਸ਼ਵ-ਵਿਆਪੀ ਤਾਂ ਹੈ ਹੀ ਇਸ ਦੇ ਨਾਲ-ਨਾਲ ਇਸ ਵਿਚ ਵੀ ਕੋਈ ਅਤਕਥਨੀ ਨਹੀਂ ਕਿ ਪੂਰੇ ਵਿਸ਼ਵ ਨੂੰ ਇੱਕ ਹੀ ਸੂਤਰ ਵਿਚ ਪ੍ਰੋਣ ਵਾਸਤੇ ਹੋਰ ਕੋਈ ਵਿਚਾਰਧਾਰਾ ਇਸ ਦੇ ਬਰਾਬਰ ਨਜ਼ਰ ਨਹੀਂ ਆਉਂਦੀ। ਇਸ ਕਰਕੇ ਮਾਨਵਤਾਵਾਦੀ ਦੇ ਪਰਮ-ਮਨੋਰਥਾਂ ਨੂੰ ਇਹ ਮਨੁੱਖਤਾ ਜਦੋਂ ਪ੍ਰਾਪਤ ਕਰਨ ਦੀ ਚਾਹਵਾਨ ਹੋਵੇਗੀ, ਤਾਂ ਨਿਸ਼ਚਿਤ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਉਚੇਰੀ ਸੇਧ ਮਿਲੇਗੀ। ਤਦੋਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਹੀ ਪਰਮ-ਕਲਿਆਣਕਾਰੀ ਨਜ਼ਰ ਆਵੇਗੀ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਸ਼ਵ-ਭਾਈਚਾਰੇ ਦੀ ਮਜ਼ਬੂਤੀ ਦਾ ਵਿਚਾਰਧਾਰਕ ਆਧਾਰ

*-ਸ. ਸੁਖਦੇਵ ਸਿੰਘ ਸ਼ਾਂਤ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਪਰਮਾਤਮਾ ਦੀ ਏਕਤਾ ਅਤੇ ਸਰਬ-ਵਿਆਪਕਤਾ ਦੇ ਗੁਰਮਤਿ-ਸਿਧਾਂਤ ਨੂੰ ਸੰਸਾਰ 'ਤੇ ਲਾਗੂ ਕੀਤਿਆਂ ਸੰਸਾਰ ਦੇ ਸੰਬੰਧ ਵਿਚ ਕੁਝ ਆਦਰਸ਼ ਆਪਣੇ-ਆਪ ਕਾਇਮ ਹੁੰਦੇ ਹਨ:

੧. ਕਿਉਂਕਿ ਪਰਮਾਤਮਾ ਸਭ ਦਾ ਪਿਤਾ ਹੈ ਅਤੇ ਸਾਰੇ ਉਸ ਦੇ ਪੁੱਤਰ ਹਨ, ਇਸ ਲਈ ਸਾਰੇ ਇੱਕੋ ਪਿਤਾ ਦੇ ਪੁੱਤਰ ਹੋਣ ਕਰਕੇ ਸਮਾਨ ਹਨ। ਇਸ ਤਰ੍ਹਾਂ ਸਮਾਨਤਾ ਦਾ ਆਦਰਸ਼ ਗੁਰਮਤਿ ਦਾ ਮੁੱਖ ਆਦਰਸ਼ ਹੈ। ਗੁਰਬਾਣੀ ਦਾ ਫ਼ਰਮਾਨ ਹੈ:

*ਏਕੁ ਪਿਤਾ ਏਕਸ ਕੇ ਹਮ ਬਾਰਿਕ* (ਪੰਨਾ ੬੧੧)

੨. ਕਿਉਂਕਿ ਪਰਮਾਤਮਾ ਨਿਰਭਉ ਅਤੇ ਨਿਰਵੈਰ ਹੈ, ਉਹ ਕਿਸੇ ਬੰਧਨ ਵਿਚ ਨਹੀਂ, ਇਸ ਲਈ ਉਸ ਵਿਚ ਯਕੀਨ ਰੱਖਣ ਵਾਲਾ ਸੰਸਾਰ ਵੀ ਨਿਰਭਉ ਤੇ ਨਿਰਵੈਰ ਹੋਣਾ ਸੁਭਾਵਿਕ ਹੈ। ਇਸ ਤਰੀਕੇ ਨਾਲ ਗੁਰਬਾਣੀ ਦਾ ਦੂਜਾ ਆਦਰਸ਼ 'ਅਜ਼ਾਦੀ' ਬਣਦਾ ਹੈ। ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ 'ਜੀਓ ਅਤੇ ਜੀਣ ਦਿਓ' ਦੇ ਵਿਚਾਰ ਦੀ ਹਾਮੀ ਭਰਦੀ ਹੈ। ਸਾਰੀ ਦੁਨੀਆਂ ਦੇ ਲੋਕ ਇਸ 'ਅਜ਼ਾਦੀ' ਦੇ ਸਿਧਾਂਤ 'ਤੇ ਚੱਲ ਕੇ ਅਮਨ-ਅਮਾਨ ਨਾਲ ਰਹਿ ਸਕਦੇ ਹਨ। 'ਨਾ ਕਿਸੇ ਤੋਂ ਡਰਨਾ ਅਤੇ ਨਾ ਕਿਸੇ ਨੂੰ ਡਰਾਉਣਾ' ਗੁਰਮਤਿ ਦਾ ਇਕ ਅਜਿਹਾ ਸਿਧਾਂਤ ਹੈ ਜਿਸ 'ਤੇ ਚੱਲ ਕੇ ਕੁੱਲ ਦੁਨੀਆਂ ਅਜ਼ਾਦੀ ਨਾਲ ਖੁਸ਼ਹਾਲੀ ਦਾ ਜੀਵਨ ਜੀਅ ਸਕਦੀ ਹੈ। ਧਾਰਮਿਕ ਅਜ਼ਾਦੀ ਦੇ ਰਹਿਬਰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਪਵਿੱਤਰ ਫ਼ਰਮਾਨ ਸੰਸਾਰ-ਅਮਨ ਲਈ ਇਕ ਅਤਿ ਸੁਨਹਿਰੀ ਦਿਸ਼ਾ ਪ੍ਰਦਾਨ ਕਰਦਾ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* (ਪੰਨਾ ੧੪੨੭)

੩. ਕਿਉਂਕਿ ਪਰਮਾਤਮਾ ਨਿਆਂਕਾਰੀ ਹੈ ਇਸ ਲਈ ਗੁਰਬਾਣੀ ਅਨੁਸਾਰ ਸੰਸਾਰ ਦਾ ਪ੍ਰਬੰਧ ਨਿਆਂਕਾਰੀ ਹੋਣਾ ਜ਼ਰੂਰੀ ਹੈ। ਸਮਾਨਤਾ ਅਤੇ ਅਜ਼ਾਦੀ ਉਸੇ ਸੰਸਾਰ ਵਿਚ ਕਾਇਮ ਰਹਿ ਸਕਦੇ ਹਨ ਜਿਸ ਵਿਚ ਨਿਆਂ ਮੌਜੂਦ ਹੈ। ਨਿਆਂ ਦਾ ਆਧਾਰ ਸੱਚ ਹੈ ਅਤੇ ਸੱਚ ਨਿਰਪੱਖਤਾ ਦੀ ਮੰਗ ਕਰਦਾ ਹੈ। ਅਕਾਲ ਪੁਰਖ ਪੂਰਾ ਨਿਆਂ ਕਰਦਾ ਹੈ ਕਿਉਂਕਿ ਉਹ ਸੱਚਾ ਹੈ। ਗੁਰਬਾਣੀ ਦੇ ਪਵਿੱਤਰ ਫ਼ਰਮਾਨ ਹਨ:

*- ਪੂਰਾ ਨਿਆਉ ਕਰੇ ਕਰਤਾਰੁ॥* (ਪੰਨਾ ੧੯੯)

*- ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ॥* (ਪੰਨਾ ੯੦)

ਡਾਕਟਰ ਸ਼ੇਰ ਸਿੰਘ ਹੋਰਾਂ ਨੇ ਆਪਣੀ ਪੁਸਤਕ 'Social & Political Philosophy of Guru Gobind Singh' ਦੇ ਸਫ਼ਾ ੧੧ 'ਤੇ ਖਾਲਸਾ-ਪ੍ਰਬੰਧ ਦਾ ਸੰਵਿਧਾਨ ਦੱਸਦੇ ਹੋਏ ਇਸ ਦੀਆਂ ਬੁਨਿਆਦੀ ਕੀਮਤਾਂ ਨਿਆਂ (Justice), ਅਜ਼ਾਦੀ (Liberty) ਅਤੇ ਬਰਾਬਰੀ (Equality) ਦੱਸੀਆਂ ਹਨ। ਇਸ ਤਰ੍ਹਾਂ ਆਪ ਨੇ ਗੁਰਬਾਣੀ ਦਾ ਸਮਾਜਿਕ ਅਤੇ ਰਾਜਨੀਤਿਕ

ਆਦਰਸ਼ 'ਅੰਤਰ-ਰਾਸ਼ਟਰੀ ਭਾਈਚਾਰੇ' ਨੂੰ ਦੱਸਿਆ ਹੈ। ਸੁਕਰਾਤ ਨੇ ਆਪਣੇ-ਆਪ ਨੂੰ 'ਸੰਸਾਰ ਦਾ ਨਾਗਰਿਕ' ਆਖਿਆ ਸੀ। ਪ੍ਰੋ. ਪੂਰਨ ਸਿੰਘ ਨੇ 'ਬ੍ਰਹਿਮੰਡੀ ਨਾਗਰਿਕ' ਦਾ ਵਿਚਾਰ ਪੇਸ਼ ਕੀਤਾ ਸੀ। ਇਹ ਵਿਚਾਰ ਬ੍ਰਹਿਮੰਡੀ ਦੁਨੀਆਂ ਜਾਂ ਬ੍ਰਹਿਮੰਡੀ ਰਾਜ ਦੀ ਸਥਾਪਨਾ ਦਾ ਆਧਾਰ ਬਣਦਾ ਹੈ। ਸਾਮੀ ਧਰਮਾਂ ਵਿਚ ਇਸ ਨੂੰ ਰੱਬ ਦੀ ਬਾਦਸ਼ਾਹਤ (Kingdom of God) ਅਤੇ ਭਾਰਤੀ ਸੰਸਕ੍ਰਿਤੀ ਵਿਚ ਇਸ ਨੂੰ ਰਾਮ-ਰਾਜ ਜਾਂ ਸੱਚਾਈ ਦਾ ਰਾਜ ਆਖਿਆ ਗਿਆ ਹੈ। ਭਗਤ ਰਵਿਦਾਸ ਜੀ ਅਜਿਹੇ ਸੰਸਾਰ ਜਾਂ ਰਾਜ ਨੂੰ 'ਬੇਗਮ ਪੁਰਾ' ਕਹਿੰਦੇ ਹਨ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਨੂੰ 'ਹਲੇਮੀ ਰਾਜ' ਆਖਦੇ ਹਨ। ਇਹ ਸੰਸਾਰ ਅਜਿਹਾ ਸੰਸਾਰ ਹੈ ਜਿਸ ਵਿਚ ਪ੍ਰਭੂ-ਆਧਾਰਿਤ ਸਮਾਨਤਾ, ਅਜ਼ਾਦੀ ਅਤੇ ਨਿਆਂ ਦਾ ਬੋਲਬਾਲਾ ਹੋਣਾ ਹੈ। ਇਸ ਸੰਸਾਰ ਵਿਚ ਰੱਬ ਦੀ ਏਕਤਾ (Unity of God) ਕਰਕੇ ਮਾਨਵ-ਏਕਤਾ (Unity of mankind) ਦਾ ਅਮਲੀ ਪ੍ਰਗਟਾਵਾ ਹੋਣਾ ਹੈ। ਅਜਿਹਾ ਸਮਾਜ ਜਾਂ ਸੰਸਾਰ ਸਿਰਜਣਾ ਧਰਮ ਚਲਾਉਣਾ ਹੈ ਅਤੇ ਪ੍ਰਭੂ ਨਾਲ ਸਮੂਹ ਮਾਨਵਤਾ ਨੂੰ ਜੋੜਨਾ ਹੈ। ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ ਗੁਰਮਤਿ ਦੀ ਵੱਡੀ ਦੇਣ ਇਹੋ ਹੈ:

*ਚਾਰੇ ਪੈਰ ਧਰੱਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ।*
*ਰਾਣਾ ਰੰਕੁ ਬਰਾਬਰੀ ਪੈਰੀਂ ਪਾਵਣਾ ਜਗਿ ਵਰਤਾਇਆ।* *(ਵਾਰ ੧:੨੩)*

ਸਮਾਨਤਾ ਦੇ ਪੱਖ ਤੋਂ ਗੁਰਬਾਣੀ ਕਿਸੇ ਤਰ੍ਹਾਂ ਦੇ ਭਿੰਨ-ਭੇਦ ਨੂੰ ਪ੍ਰਵਾਨ ਨਹੀਂ ਕਰਦੀ। ਜਨਮ ਤੋਂ ਸਾਰੇ ਮਨੁੱਖ ਬਰਾਬਰ ਹਨ ਕਿਉਂਕਿ ਸਾਰੇ ਹੀ ਇੱਕੋ ਅਕਾਲ ਪੁਰਖ ਦੇ ਪੈਦਾ ਕੀਤੇ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਧਰਮ, ਜਾਤ, ਰੰਗ, ਨਸਲ, ਸਥਾਨ, ਭਾਸ਼ਾ, ਲਿੰਗ ਆਦਿ 'ਤੇ ਆਧਾਰਿਤ ਕਿਸੇ ਵੀ ਤਰ੍ਹਾਂ ਦੇ ਭਿੰਨ-ਭੇਦ ਨੂੰ ਨਹੀਂ ਮੰਨਦੀ। ਪਵਿੱਤਰ ਫ਼ਰਮਾਨ ਹਨ:

*- ਸਭ ਮਹਿ ਜੋਤਿ ਜੋਤਿ ਹੈ ਸੋਇ॥* *(ਪੰਨਾ ੬੬੩)*
*- ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥* *(ਪੰਨਾ ੨)*
*- ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ॥*
*ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥* *(ਪੰਨਾ ੪੮੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਸੱਚ ਸਦੀਵੀ ਅਤੇ ਸਰਬ-ਵਿਆਪਕ ਸੱਚ ਹੈ। ਇਸ ਕਰਕੇ ਇਹ ਕਦੇ ਪੁਰਾਣਾ ਜਾਂ ਗ਼ੈਰ-ਪ੍ਰਸੰਗਿਕ ਨਹੀਂ ਹੋ ਸਕਦਾ। ਆਧੁਨਿਕ ਸਮੇਂ ਵਿਚ ਆਧੁਨਿਕ ਸਮੱਸਿਆਵਾਂ ਦਾ ਹੱਲ ਗੁਰਬਾਣੀ ਦੇ ਸੱਚ ਵਿਚ ਮੌਜੂਦ ਹੈ। ਅਸ਼ਾਂਤੀ, ਅਸ਼ਲੀਲਤਾ, ਅਸੰਜਮ, ਅਨੈਤਿਕਤਾ ਅਤੇ ਪ੍ਰਦੂਸ਼ਣ ਨਾਲ ਭਰੇ ਸਮਾਜ ਵਿਚ ਸ਼ਾਂਤੀ, ਸ਼ਲੀਲਤਾ, ਸੰਜਮ, ਨੈਤਿਕਤਾ ਅਤੇ ਸ਼ੁੱਧਤਾ ਲਿਆਉਣ ਲਈ ਗੁਰਬਾਣੀ ਸਾਰੇ ਸੰਸਾਰ ਦਾ ਮਾਰਗ-ਦਰਸ਼ਨ ਕਰਨ ਦੇ ਸਮਰੱਥ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਦੇ ਸੱਚ ਨੂੰ ਸਦਾ-ਨਵੀਨ ਅਤੇ ਸਦਾ-ਬਹਾਰ ਦੱਸਿਆ ਹੈ। ਆਪ ਜੀ ਫ਼ਰਮਾਉਂਦੇ ਹਨ:

*ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ॥* *(ਪੰਨਾ ੯੫੩)*

ਸਮਾਨਤਾ ਜਾਂ ਬਰਾਬਰੀ ਦਾ ਸਿਧਾਂਤ ਸੰਸਾਰ ਵਿਚ ਆਰਥਿਕ ਪਾੜੇ ਨੂੰ ਖ਼ਤਮ ਕਰਨ ਵਿਚ ਵੀ ਸਹਾਈ ਹੋ ਸਕਦਾ ਹੈ। ਦੁਨੀਆਂ ਦੇ ਪਦਾਰਥਾਂ ਅਤੇ ਧਨ 'ਤੇ ਕੁਝ ਵਿਅਕਤੀਆਂ ਦੀ ਅਜਾਰੇਦਾਰੀ ਜਾਂ ਕੁਝ ਵਿਅਕਤੀਆਂ ਵੱਲੋਂ ਲੁੱਟ-ਖਸੁੱਟ ਕਰ ਕੇ ਆਪਣੇ ਹੀ ਘਰ ਭਰ ਲੈਣ ਨੂੰ

ਗੁਰਬਾਣੀ ਜਾਇਜ਼ ਨਹੀਂ ਮੰਨਦੀ। ਗੁਰਬਾਣੀ ਵਿਚ ਸਾਨੂੰ ਸਮਝਾਇਆ ਗਿਆ ਕਿ ਮਾਇਆ ਦੇ ਅੰਬਾਰ ਪਾਪਾਂ ਤੋਂ ਬਿਨਾਂ ਭਾਵ ਦੋ ਨੰਬਰ ਦੀ ਕਮਾਈ ਤੋਂ ਬਿਨਾਂ ਇਕੱਠੇ ਨਹੀਂ ਕੀਤੇ ਜਾ ਸਕਦੇ। ਦੂਜਾ ਤੱਥ ਇਹ ਵੀ ਹੈ ਕਿ ਇਹ ਇਕੱਠੀ ਕੀਤੀ ਮਾਇਆ ਮੌਤ ਸਮੇਂ ਬੰਦੇ ਦੇ ਨਾਲ ਨਹੀਂ ਜਾਂਦੀ। ਦੁਨੀਆਂ ਭਰ ਦੀ ਜਿੱਤ ਦਾ ਦਾਅਵਾ ਕਰਨ ਵਾਲੇ ਸਿਕੰਦਰ ਵੀ ਇੱਥੋਂ ਖਾਲੀ ਹੱਥ ਜਾਂਦੇ ਹਨ।

ਸਮਾਨਤਾ ਦਾ ਇਕ ਹੋਰ ਜ਼ਰੂਰੀ ਪੱਖ ਇਸਤਰੀ-ਮਰਦ ਦੀ ਸਮਾਨਤਾ ਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾਇਆ ਗਿਆ ਅਧਿਆਤਮਕ ਅਨੁਭਵ ਮਰਦ ਅਤੇ ਇਸਤਰੀ ਦੋਵੇਂ ਹੀ ਪ੍ਰਾਪਤ ਕਰ ਸਕਦੇ ਹਨ। ਗ੍ਰਿਹਸਤ ਮਾਰਗ ਨੂੰ ਮਹੱਤਵ ਦੇਣ ਕਰਕੇ ਇਸਤਰੀ ਦਾ ਰੁਤਬਾ ਅਧਿਆਤਮਕ ਪੱਖੋਂ ਉੱਚਾ ਬਣਦਾ ਹੈ ਕਿਉਂਕਿ ਇਸ ਤਰ੍ਹਾਂ ਮਾਨਤਾ ਮਿਲਣ ਨਾਲ ਧਾਰਮਿਕ ਪੱਖ ਤੋਂ ਇਸਤਰੀ ਘਿਰਣਾ ਦੀ ਸ਼ਿਕਾਰ ਨਹੀਂ ਰਹਿੰਦੀ। ਸਤੀ, ਸੂਤਕ ਅਤੇ ਸੁੱਚਮ ਬਾਰੇ ਗੁਰਬਾਣੀ ਦੇ ਸਪਸ਼ਟ ਨਿਰਦੇਸ਼ ਇਸਤਰੀ ਲਈ ਬਰਾਬਰੀ, ਨਿਆਂ ਅਤੇ ਸੁਤੰਤਰਤਾ ਦਾ ਰਾਹ ਖੋਲ੍ਹਦੇ ਹਨ। ਦਾਜ-ਪ੍ਰਥਾ, ਭਰੂਣ-ਹੱਤਿਆ ਅਤੇ ਅਸ਼ਲੀਲਤਾ ਜਿਹੀਆਂ ਬਿਮਾਰੀਆਂ ਦਾ ਇਲਾਜ ਗੁਰਬਾਣੀ ਵਿਚ ਸਾਨੂੰ ਸਪਸ਼ਟ ਰੂਪ ਵਿਚ ਮਿਲਦਾ ਹੈ।

ਬਰਾਬਰੀ ਦਾ ਸਿਧਾਂਤ ਸੰਸਾਰ ਵਿਚ ਅਜ਼ਾਦੀ ਅਤੇ ਨਿਆਂ ਵਾਲੇ ਜੀਵਨ ਦਾ ਰਾਹ ਤਿਆਰ ਕਰਦਾ ਹੈ। ਹਰ ਮਨੁੱਖ ਆਪਣੇ-ਆਪ ਨੂੰ ਉਸ ਅਸੀਮ ਅਕਾਲ ਪੁਰਖ ਦੀ ਅੰਸ਼ ਸਮਝ ਕੇ ਜਗਤ ਨੂੰ ਉਸ ਦਾ ਸਾਜਿਆ ਸਮਝ ਕੇ ਬੜੇ ਪ੍ਰੇਮ ਨਾਲ ਜੀਵਨ ਵਿਚ ਵਿਚਰਦਾ ਹੈ। ਜਦੋਂ ਹਰੇਕ ਮਨੁੱਖ ਵਿਚ ਵਿਅਕਤੀ ਨੂੰ ਪਰਮਾਤਮਾ ਦੀ ਜੋਤ ਦਾ ਅਹਿਸਾਸ ਹੋ ਜਾਵੇ ਤਾਂ ਉਹ ਭਾਈ ਘਨੱਈਆ ਜੀ ਵਾਂਗ ਸਾਰਿਆਂ ਵਿੱਚੋਂ 'ਮਾਨਸ ਕੀ ਜਾਤਿ' ਨੂੰ ਏਕੋ ਕਰਕੇ ਪਛਾਣਦਾ ਹੈ। ਅਜਿਹੇ ਸੰਸਾਰ ਵਿਚ ਰਹਿੰਦੇ ਵਿਅਕਤੀ ਇਕ-ਦੂਜੇ ਨਾਲ ਧੋਖਾ, ਫਰੇਬ ਜਾਂ ਬੇਈਮਾਨੀ ਨਹੀਂ ਕਰ ਸਕਦੇ। ਅਜਿਹੇ ਸੰਸਾਰ ਵਿਚ ਮਨੁੱਖ ਦਇਆ, ਮਿਠਾਸ, ਹਮਦਰਦੀ, ਸੇਵਾ-ਭਾਵਨਾ ਆਦਿ ਗੁਣਾਂ ਤੋਂ ਖਾਲੀ ਨਹੀਂ ਹੋ ਸਕਦੇ। ਇਸ ਤਰ੍ਹਾਂ ਸੰਸਾਰ ਵਿਚ ਰਾਜਨੀਤਿਕ, ਆਰਥਿਕ, ਸਮਾਜਿਕ, ਧਾਰਮਿਕ ਗੱਲ ਕੀ ਕਿਸੇ ਵੀ ਖੇਤਰ ਵਿਚ ਕਿਸੇ ਕਿਸਮ ਦਾ ਅਨਿਆਂ ਨਹੀਂ ਹੋ ਸਕਦਾ। ਅਜਿਹੇ ਸੰਸਾਰ ਵਿਚ ਹੁਕਮਰਾਨ ਜਾਂ ਰਾਜੇ ਵੀ ਸੱਚੇ-ਸੁੱਚੇ ਹੁੰਦੇ ਹਨ ਜਿਨ੍ਹਾਂ ਬਾਰੇ ਗੁਰਬਾਣੀ ਦਾ ਫ਼ਰਮਾਨ ਹੈ :

*ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥*
*ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ॥* *(ਪੰਨਾ ੧੦੮੮)*

ਡਾਕਟਰ ਤਾਰਨ ਸਿੰਘ ਜੀ ਨੇ ਆਪਣੇ ਇਕ ਲੇਖ ਵਿਚ ਗੁਰਮਤਿ ਦੇ ਆਧਾਰ ਮੂਲ-ਮੰਤਰ ਦੀ ਵਿਆਖਿਆ ਕਰਦਿਆਂ ਮਾਨਵਤਾ ਅਤੇ ਸੰਸਾਰ ਦੇ ਪ੍ਰਸੰਗ ਵਿਚ ਮੂਲ-ਮੰਤਰ 'ਤੇ ਆਧਾਰਤ ਇਕ ਆਦਰਸ਼ਕ ਸੰਸਾਰ ਦੇ ਮੁੱਖ ਲੱਛਣ ਇਸ ਤਰ੍ਹਾਂ ਦੱਸੇ ਹਨ: ਏਕਤਾ (੧ੴ), ਸੱਚਾਈ (ਸਤਿ ਨਾਮੁ), ਰਚਨਾ (ਕਰਤਾ ਪੁਰਖੁ), ਸਮਾਨਤਾ (ਨਿਰਭਉ ਨਿਰਵੈਰੁ), ਸੌਂਦਰਯ (ਅਕਾਲ ਮੂਰਤਿ), ਸੁਤੰਤਰਤਾ (ਅਜੂਨੀ ਸੈਭੰ) ਅਤੇ ਸ਼ਿਸ਼ਟਤਾ (ਗੁਰ ਪ੍ਰਸਾਦਿ)। ਇਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਨੁਸਾਰ ਸੰਸਾਰ ਦਾ ਵਧੀਆ ਆਦਰਸ਼ ਏਕਤਾ, ਸੱਚਾਈ, ਰਚਨਾਤਮਕਤਾ, ਸਮਾਨਤਾ, ਸੁੰਦਰਤਾ, ਸੁਤੰਤਰਤਾ ਅਤੇ ਸਭਿਅਤਾ ਦਾ ਪ੍ਰਤੀਕ ਹੈ। ਜੀਵਨ ਵਿਚ ਇਨ੍ਹਾਂ ਕਦਰਾਂ-ਕੀਮਤਾਂ ਅਤੇ ਸਦਗੁਣਾਂ ਦੀ ਕਮਾਈ ਹੀ ਮਨੁੱਖਾਂ ਦੇ ਆਦਰਸ਼ਕ ਸਮਾਜ ਦੀ ਨੀਂਹ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਸੀਮ ਵਿਸ਼ਾਲਤਾ ਭਰੀ ਸੋਚਣੀ ਦੀ ਲਖਾਇਕ

ਹੈ। ਗੁਰਬਾਣੀ ਮਨੁੱਖਾਂ ਨੂੰ ਕਿਸੇ ਸੰਪਰਦਾ ਜਾਂ ਧੜੇ ਦੀ ਕੈਦ ਵਿਚ ਬੰਦ ਕਰਨ ਦੇ ਹੱਕ ਵਿਚ ਕਦੇ ਵੀ ਨਹੀਂ ਹੋ ਸਕਦੀ। ਆਪਣੇ ਘਰ, ਆਪਣੇ ਪਹਿਰਾਵੇ, ਆਪਣੀ ਬੋਲੀ, ਆਪਣੇ ਧਰਮ, ਆਪਣੇ ਦੇਸ਼ ਆਦਿ ਨੂੰ ਪਿਆਰ ਕਰਨ ਦਾ ਭਾਵ ਇਹ ਨਹੀਂ ਹੁੰਦਾ ਕਿ ਦੂਜਿਆਂ ਦੇ ਘਰ, ਪਹਿਰਾਵੇ, ਬੋਲੀ, ਧਰਮ, ਦੇਸ਼ ਆਦਿ ਨੂੰ ਨਫ਼ਰਤ ਕੀਤੀ ਜਾਵੇ। ਗੁਰਬਾਣੀ ਦਾ ਗੁਣਾਂ ਨਾਲ ਸਾਂਝ ਪਾਉਣ ਦਾ ਸੰਦੇਸ਼ ਦਿੰਦੀ ਹੈ:

*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* (ਪੰਨਾ ੭੬੬)

ਗੁਰਮਤਿ ਦਾ ਅਧਿਆਤਮਕ ਅਨੁਭਵ ਏਕਤਾ ਦਾ ਅਨੁਭਵ ਹੋਣ ਕਰਕੇ ਮਾਨਵਤਾ ਦੀਆਂ ਸਾਂਝਾਂ ਨੂੰ ਅਤੇ ਮਨੁੱਖੀ ਏਕਤਾ ਨੂੰ ਹੋਰ ਮਜ਼ਬੂਤ ਕਰਨ ਦਾ ਇਕ ਪਰਪੱਕ ਮਾਰਗ ਹੈ। ਇਸ ਲਈ ਧਰਮ ਦੇ ਨਾਂ 'ਤੇ ਪਈਆਂ ਹੋਈਆਂ ਵੰਡੀਆਂ ਬੁਨਿਆਦੀ ਤੌਰ 'ਤੇ ਹੀ ਗ਼ਲਤ ਹਨ। ਪ੍ਰੋ. ਪੂਰਨ isMG jIAvpxIpaqk 'The Spirit Born People' ਦੇ ਸਫ਼ਾ ੧੧੭ 'ਤੇ ਲਿਖਦੇ ਹਨ: 'Man is one. There is no such things as Hindu or Sikh or Mohammedan or Christian, the eastern or the western. Man is man and man is one.'

ਪ੍ਰੋ. ਪੂਰਨ ਸਿੰਘ ਜੀ ਦੇ ਉਪਰੋਕਤ ਕਥਨ ਦਾ ਭਾਵ ਇਹ ਹੈ ਕਿ ਇਨਸਾਨੀਅਤ ਤੱਤ-ਰੂਪ ਵਿਚ ਇੱਕ ਹੈ। ਆਪ ਇਨ੍ਹਾਂ ਸ਼ਬਦਾਂ ਰਾਹੀਂ 'ਅਨੇਕਤਾ ਵਿਚ ਏਕਤਾ' ਦਾ ਆਦਰਸ਼ ਪੇਸ਼ ਕਰਦੇ ਹਨ। ਬੇਸ਼ੱਕ ਮਨੁੱਖ ਬਾਹਰੋਂ ਰਹਿਣੀ-ਬਹਿਣੀ ਅਤੇ ਧਾਰਮਿਕ ਰਹੁਰੀਤਾਂ ਦੇ ਪੱਖ ਤੋਂ ਵੱਖ-ਵੱਖ ਨਜ਼ਰ ਆਉਂਦੇ ਹੋਣ ਪਰ ਉਨ੍ਹਾਂ ਵਿਚ ਇਕ ਸਾਂਝ ਮਨੁੱਖ ਹੋਣ ਦੀ ਏਨੀ ਵੱਡੀ ਹੈ ਕਿ ਇਸ ਤਰ੍ਹਾਂ ਸਮਝਣ ਨਾਲ ਸਾਰੇ ਸੰਸਾਰ ਦੇ ਮਨੁੱਖ ਇਕ ਸਮਾਨ ਅਤੇ ਇਕ ਹੀ ਨੂਰ ਤੋਂ ਪੈਦਾ ਹੋਏ ਪ੍ਰਤੀਤ ਹੁੰਦੇ ਹਨ। ਧਰਮ ਤਾਂ ਅਸਲ ਵਿਚ ਹੈ ਹੀ ਦਇਆ ਅਤੇ ਪ੍ਰੇਮ ਦਾ ਨਾਂ। ਧਰਮ ਮਨੁੱਖਾਂ ਨੂੰ ਆਪਸ ਵਿਚ ਅਤੇ ਆਤਮਾ ਤੇ ਪਰਮਾਤਮਾ ਨੂੰ ਆਪਸ ਵਿਚ ਜੋੜਨ ਦਾ ਨਾਂ ਹੈ। ਧਰਮ ਦੇ ਅਰਥ ਹੀ ਪਰਮਾਤਮਾ ਦੇ ਨਾਮ ਨੂੰ ਜਪਣਾ ਅਤੇ ਜੀਵਨ ਵਿਚ ਸ਼ੁੱਧ ਭਾਵ ਚੰਗੇ ਕਰਮ ਕਰਨੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਧਰਮ ਦੀ ਪਰਿਭਾਸ਼ਾ ਅਤੇ ਵਿਆਖਿਆ ਦਿੰਦੇ ਹੋਏ ਫ਼ਰਮਾਉਂਦੇ ਹਨ:

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

(ਪੰਨਾ ੨੬੬)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਨੂੰ ਦਇਆ ਦਾ ਪੁੱਤਰ ਆਖਿਆ ਹੈ। ਆਪ ਫ਼ਰਮਾਉਂਦੇ ਹਨ:

*ਧੌਲੁ ਧਰਮੁ ਦਇਆ ਕਾ ਪੂਤੁ॥* (ਪੰਨਾ ੩)

ਇਸ ਲਈ ਸਪਸ਼ਟ ਹੈ ਕਿ ਦਇਆ, ਪ੍ਰੇਮ ਅਤੇ ਹਮਦਰਦੀ ਤੋਂ ਖ਼ਾਲੀ ਮਨੁੱਖ ਕਦੇ ਵੀ ਧਰਮ ਦਾ ਅਰਥ ਨਹੀਂ ਸਮਝ ਸਕਦਾ। ਨਫ਼ਰਤ ਜਾਂ ਭਿੰਨ-ਭੇਦ ਕਦੇ ਵੀ ਧਾਰਮਿਕ ਵਿਅਕਤੀ ਦੇ ਸੁਭਾਅ ਦਾ ਅੰਗ ਨਹੀਂ ਬਣ ਸਕਦੇ। ਵਿਸ਼ਵ-ਭਾਈਚਾਰੇ ਲਈ ਇਸ ਤੋਂ ਵੱਧ ਉੱਤਮ ਅਤੇ ਲਾਭਕਾਰੀ ਹੋਰ ਕਿਹੜਾ ਸੰਦੇਸ਼ ਹੋ ਸਕਦਾ ਹੈ? ਸ. ਰਣਬੀਰ ਸਿੰਘ ਆਪਣੀ ਪੁਸਤਕ 'The Sikh Way of Life' ਦੇ ਸਫ਼ਾ ੧੪-੧੫ 'ਤੇ ਬਹੁਤ ਸੁੰਦਰ ਲਿਖਦੇ ਹਨ: 'According to Sikhism, the whole humanity is one family and every man must be honoured not in terms of his birth or his caste or his creed or

colour but as a man.'

ਭਾਵ ਸਿੱਖ ਧਰਮ ਦੇ ਅਨੁਸਾਰ ਸਾਰੀ ਮਾਨਵਤਾ ਇਕ ਪਰਵਾਰ ਹੈ ਅਤੇ ਹਰ ਇਕ ਵਿਅਕਤੀ ਮਨੁੱਖ ਵਜੋਂ ਸਤਿਕਾਰਿਆ ਜਾਣਾ ਜ਼ਰੂਰੀ ਹੈ ਨਾ ਕਿ ਉਸ ਦੇ ਜਨਮ ਜਾਂ ਉਸ ਦੀ ਜਾਤ ਜਾਂ ਉਸ ਦੇ ਵਿਸ਼ਵਾਸ ਜਾਂ ਉਸ ਦੇ ਰੰਗ ਕਰਕੇ। ਜਾਤ-ਪਾਤ ਦੀ ਪ੍ਰਥਾ ਨੂੰ ਗੁਰਬਾਣੀ ਮੂਲੋਂ ਹੀ ਰੱਦ ਕਰਦੀ ਹੈ। ਪਵਿੱਤਰ ਫ਼ਰਮਾਨ ਹੈ:

*ਜਾਤੀ ਦੈ ਕਿਆ ਹਥਿ ਸਚੁ ਪਰਖੀਐ॥* *(ਪੰਨਾ ੧੪੨)*

ਏਕਤਾ ਅਤੇ ਸਾਂਝੀਵਾਲਤਾ ਦੇ ਸਹੀ ਅਰਥਾਂ ਨੂੰ ਸਮਝਣ ਲਈ 'ਅਨੇਕਤਾ ਵਿਚ ਏਕਤਾ' (Unity in Diversity) ਨੂੰ ਸਮਝਣ ਦੀ ਲੋੜ ਹੈ। ਇਹੀ ਸਿਧਾਂਤ, ਸਹਿਹੋਂਦ ਅਤੇ ਸਹਿਯੋਗ ਦਾ ਸਿਧਾਂਤ ਹੈ। ਸੰਸਾਰ ਵਿਚ ਪਸਰੀ ਬੋਲੀ, ਪਹਿਰਾਵੇ, ਰੰਗ ਅਤੇ ਸੁਭਾਅ ਆਦਿ ਦੀ ਅਨੇਕਤਾ ਨੂੰ ਗੁਰਬਾਣੀ ਪ੍ਰਵਾਨ ਕਰਦੀ ਹੈ। ਇਹ ਅਨੇਕਤਾ ਪ੍ਰਭੂ ਪ੍ਰਤੀ ਵਿਸਮਾਦ ਵਿਚ ਆਉਣ ਦਾ ਇਕ ਸਾਧਨ ਹੈ। ਅਨੇਕ ਪ੍ਰਕਾਰ ਦੇ ਜੀਵ, ਅਨੇਕ ਪ੍ਰਕਾਰ ਦੇ ਪੌਦੇ ਅਤੇ ਅਨੇਕ ਪ੍ਰਕਾਰ ਦੀਆਂ ਮਨੁੱਖੀ ਸ਼ਕਲਾਂ ਅਤੇ ਸੁਭਾਅ ਨਿਰਸੰਦੇਹ ਇਕ ਅਚੰਭਾ ਜਾਂ ਵਚਿੱਤਰਤਾ ਦੀ ਭਾਵਨਾ ਨੂੰ ਪੈਦਾ ਕਰਦੇ ਹਨ ਅਤੇ ਮਨੁੱਖੀ ਸੂਝ ਇਸ ਅਨੇਕਤਾ ਵਿਚ ਪਸਰੇ ਰਹੱਸ ਨੂੰ ਸਮਝਣ ਤੋਂ ਅਸਮਰੱਥ ਹੋ ਕੇ 'ਵਾਹ ਵਾਹ' ਕਰ ਉੱਠਦੀ ਹੈ। ਬਾਹਰੀ ਅਨੇਕਤਾ ਦੇ ਪ੍ਰਭਾਵ ਕਰਕੇ ਅੰਤਰੀਵੀ ਏਕਤਾ ਭੰਗ ਨਹੀਂ ਹੁੰਦੀ ਅਤੇ ਨਾ ਹੀ ਹੋਣੀ ਚਾਹੀਦੀ ਹੈ। ਬਾਹਰੀ ਅਨੇਕਤਾ ਅੰਤਿਮ ਸੱਚ ਨਹੀਂ ਹੈ। ਅੰਤਰੀਵੀ ਏਕਤਾ ਹੀ ਸਦੀਵੀ ਸੱਚ ਹੈ। ਗੁਰਬਾਣੀ ਅਨੁਸਾਰ ਸੰਸਾਰ ਵਿਚ ਦੋ ਪ੍ਰਕਾਰ ਦੇ ਮਨੁੱਖ ਹਨ: ਇਕ ਹਨ ਗੁਰਮੁਖ ਜੋ ਬਹੁਤ ਵਿਰਲੇ ਹਨ ਅਤੇ ਦੂਜੇ ਹਨ ਮਨਮੁਖ। ਖ਼ੂਬਸੂਰਤੀ ਦੀ ਗੱਲ ਇਹ ਹੈ ਕਿ ਇਹ ਵੰਡ ਸਦੀਵੀ ਜਾਂ ਸਥਿਰ ਨਹੀਂ ਹੈ। ਮਨਮੁਖ ਵਿਅਕਤੀ ਗੁਰਮੁਖ ਦੀ ਅਵਸਥਾ ਤਕ ਪਹੁੰਚ ਸਕਦੇ ਹਨ। ਇਹ ਵੰਡ ਕੇਵਲ ਮਾਨਸਿਕ ਅਤੇ ਆਤਮਿਕ ਪੱਧਰ 'ਤੇ ਹੈ ਅਤੇ ਮਨੁੱਖ-ਮਾਤਰ ਨੂੰ ਚੰਗੇ-ਬੁਰੇ ਦਾ ਅਹਿਸਾਸ ਕਰਾਉਣ ਲਈ ਹੀ ਕੀਤੀ ਗਈ ਹੈ। ਇਸ ਵੰਡ ਦਾ ਆਧਾਰ ਭਗਤੀ ਜਾਂ ਗੁਣ ਹਨ। ਇਸ ਤਰ੍ਹਾਂ ਇਹ ਵੰਡ ਬਾਕੀ ਹਰ ਕਿਸਮ ਦੇ ਭਿੰਨ-ਭੇਦ ਨੂੰ ਖ਼ਤਮ ਕਰ ਦਿੰਦੀ ਹੈ। ਮਜ਼ੇ ਦੀ ਗੱਲ ਇਹ ਹੈ ਕਿ ਗੁਰਮੁਖ ਪ੍ਰੇਮ-ਪਿਆਰ ਦਾ ਹੀ ਰੂਪ ਹੁੰਦੇ ਹਨ। ਉਹ ਮਨਮੁਖਾਂ ਨੂੰ ਵੀ ਪਰਾਇਆ ਨਹੀਂ ਸਮਝਦੇ। ਸਹੀ ਅਰਥਾਂ ਵਿਚ ਇਹ ਕੇਵਲ ਅਵਸਥਾਵਾਂ ਦੀ ਵਿਆਖਿਆ ਹੈ ਅਤੇ ਕਿਸੇ ਕਿਸਮ ਦੇ ਭਿੰਨ-ਭੇਦ ਦੀ ਇਸ ਵੰਡ ਵਿਚ ਕੋਈ ਥਾਂ ਨਹੀਂ ਹੈ। ਵਿਸ਼ਵ ਨੂੰ ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭਾਈਚਾਰੇ ਦੇ ਸੰਦੇਸ਼ ਦੀ ਬੇਹੱਦ ਲੋੜ ਹੈ। ਵਿਸ਼ਵੀਕਰਨ ਦੇ ਇਸ ਯੁੱਗ ਵਿਚ ਸ਼ਾਂਤੀ, ਸਾਂਝ, ਸੱਚਾਈ, ਸਹਿਹੋਂਦ ਅਤੇ ਸੁਹਿਰਦਤਾ ਦੀ ਸੰਸਾਰ ਨੂੰ ਬੇਹੱਦ ਜ਼ਰੂਰਤ ਹੈ। ਡਾ. ਸੁਰਿੰਦਰ ਸਿੰਘ (ਕੋਹਲੀ) ਨੇ ਆਪਣੇ ਥੀਸਿਸ 'ਏ ਕ੍ਰਿਟੀਕਲ ਸਟੱਡੀ ਆਫ ਆਦਿ ਗ੍ਰੰਥ' ਵਿਚ ਲਿਖਿਆ ਹੈ: 'The religion of Adi Granth is a Universal and Practical Religion... It is synthetic in character. The world needs today its message of peace and love.'

ਭਾਵ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਾਰਗ ਸਰਬ-ਵਿਆਪੀ ਅਤੇ ਵਿਵਹਾਰਕ ਹੈ। ਇਹ ਸੁਭਾਅ ਵਜੋਂ ਸੰਸਲੇਸ਼ਣਾਤਮਕ ਹੈ। ਸੰਸਾਰ ਨੂੰ ਇਸ ਦੇ ਸ਼ਾਂਤੀ ਅਤੇ ਪਿਆਰ ਦੇ ਸੁਨੇਹੇ ਦੀ ਅੱਜ ਦੇ ਯੁੱਗ ਵਿਚ ਲੋੜ ਹੈ।) ਸੱਚਮੁਚ ਹੀ ਸੰਸਾਰ-ਅਮਨ ਵਾਸਤੇ ਅਤੇ ਸਾਰੇ ਸੰਸਾਰ ਦੇ ਕਲਿਆਣ ਵਾਸਤੇ, ਜਗਤ-ਜਲੰਦੇ ਨੂੰ ਠਾਰਨ ਅਤੇ ਤਾਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਨੂੰ ਪ੍ਰਚਾਰਨ ਅਤੇ ਪ੍ਰਸਾਰਨ ਦੀ ਸਖ਼ਤ ਜ਼ਰੂਰਤ ਹੈ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਸ਼ਵ-ਵਿਆਪੀ ਦ੍ਰਿਸ਼ਟੀਕੋਣ—ਵਰਤਮਾਨ ਪਰਿਪੇਖ

*–ਡਾ. ਪਰਮਵੀਰ ਸਿੰਘ*

ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖਤਾ ਦਾ ਸਰਬੋਤਮ ਧਰਮ ਗ੍ਰੰਥ ਹੈ ਜਿਸ ਦੀ ਰੌਸ਼ਨੀ ਵਿਚ ਸਿੱਖ ਜੀਵਨ-ਜਾਚ ਨਿਰਧਾਰਤ ਕੀਤੀ ਜਾਂਦੀ ਹੈ ਅਤੇ ਨਾਲ ਹੀ ਇਸ ਦੀ ਅਗਵਾਈ ਵਿਚ ਸਿੱਖ-ਮਸਲਿਆਂ ਦਾ ਹੱਲ ਲੱਭਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ-ਵੱਖ ਜਾਤਾਂ, ਕੌਮਾਂ, ਨਸਲਾਂ, ਭੂਗੋਲਿਕ ਖਿੱਤਿਆਂ ਨਾਲ ਸੰਬੰਧਿਤ ਭਗਤ ਸਾਹਿਬਾਨ ਅਤੇ ਭੱਟਾਂ ਦੀ ਵੀ ਬਾਣੀ ਦਰਜ ਹੈ, ਇਸ ਵਿਚ ਸਮੁੱਚੀ ਲੋਕਾਈ ਦਾ ਮਾਰਗ-ਦਰਸ਼ਨ ਕਰਨ ਵਾਲੀਆਂ ਸੰਭਾਵਨਾਵਾਂ ਸਪਸ਼ਟ ਉਜਾਗਰ ਹੁੰਦੀਆਂ ਹਨ। ਇਥੇ ਉਨ੍ਹਾਂ ਵਿੱਚੋਂ ਕੁਝ ਇਕ ਦੀ ਜਾਣਕਾਰੀ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

**੧. ਧਾਰਮਿਕ ਏਕਤਾ :** ਸਮਾਜ ਵਿਚ ਵੱਖ-ਵੱਖ ਵਿਅਕਤੀ ਆਪੋ ਆਪਣੇ ਇਸ਼ਟ ਦੁਆਰਾ ਦਰਸਾਏ ਮਾਰਗ 'ਤੇ ਚੱਲਣ ਦਾ ਜਤਨ ਕਰਦੇ ਹਨ ਅਤੇ ਹਰ ਧਰਮ ਦੇ ਪਾਂਧੀ ਨੂੰ ਆਪਣੇ ਇਸ਼ਟ ਦੇ ਮਾਰਗ-ਦਰਸ਼ਨ ਵਿਚ ਹੀ ਸੱਚ ਦੀ ਪ੍ਰਾਪਤੀ ਨਜ਼ਰ ਆਉਂਦੀ ਹੈ। ਇਸ ਤਰ੍ਹਾਂ ਕਰਨ ਨਾਲ ਕਈ ਵਾਰੀ ਵਖਰੇਵੇਂ ਵੀ ਪੈਦਾ ਹੋ ਜਾਂਦੇ ਹਨ ਜੋ ਕਿ ਸਮਾਜਿਕ ਏਕਤਾ ਲਈ ਖ਼ਤਰੇ ਦਾ ਕਾਰਨ ਬਣਦੇ ਹਨ। ਗੁਰਬਾਣੀ ਮਨੁੱਖ ਦੇ ਮਨ ਵਿੱਚੋਂ ਵਖਰੇਵੇਂ ਦੂਰ ਕਰਨ ਦੀ ਸੇਧ ਦਿੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਧਰਮ ਤਾਂ ਇੱਕ ਹੀ ਹੈ ਅਤੇ ਜੋ ਵਿਅਕਤੀ ਉਸ ਸੱਚਾਈ 'ਤੇ ਚੱਲਦਾ ਹੈ, ਉਹੀ ਧਰਮੀ ਹੈ। ਗੁਰੂ ਦੇ ਦੱਸੇ ਹੋਏ ਰਾਹ 'ਤੇ ਚੱਲ ਕੇ ਇਸ ਗੱਲ ਦੀ ਸਮਝ ਪੈਂਦੀ ਹੈ ਕਿ ਹਰ ਇਕ ਜੁਗ ਵਿਚ ਪ੍ਰਭੂ ਇੱਕੋ ਜਿਹਾ ਰਹਿੰਦਾ ਹੈ ਅਤੇ ਉਸ ਵਿਚ ਕਿਸੇ ਕਿਸਮ ਦਾ ਬਦਲਾਉ ਨਹੀਂ ਆਉਂਦਾ:

*ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥ (ਪੰਨਾ ੧੧੮੮)*

ਹਿੰਦੂ ਸਮਾਜ ਵਿਚ ਵੱਖ-ਵੱਖ ਵਰਗਾਂ ਨੇ ਵੱਖ-ਵੱਖ ਮਾਰਗ ਦਰਸਾਏ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਕਹਿੰਦੇ ਹਨ ਕਿ ਵੱਖ-ਵੱਖ ਮਾਰਗਾਂ ਰਾਹੀਂ ਸਮਾਜ ਵਿਚ ਏਕਤਾ ਨਹੀਂ ਕਾਇਮ ਰਹਿ ਸਕਦੀ। ਪਰ ਜੇ ਕਿਸੇ ਮਨੁੱਖ ਨੂੰ ਇਨ੍ਹਾਂ ਵੱਖ-ਵੱਖ ਮਾਰਗਾਂ ਦੀ ਸੋਝੀ ਹੋ ਜਾਵੇ ਤਾਂ ਇਹ ਸਭ ਮਾਰਗ ਉਸੇ ਵਿਅਕਤੀ ਰਾਹੀਂ ਵੀ ਪ੍ਰਗਟ ਹੋ ਸਕਦੇ ਹਨ:

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥*
*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥*
*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥* (ਪੰਨਾ ੪੬੯)

ਸ੍ਰੀ ਗੁਰੂ ਅਰਜਨ ਦੇਵ ਜੀ ਦੁਨੀਆਂ ਦੇ ਸਮੂਹ ਧਰਮਾਂ ਦੀਆਂ ਪਰਿਭਾਸ਼ਾਵਾਂ ਦਾ ਨਿਚੋੜ ਪੇਸ਼ ਕਰਦੇ ਹੋਏ ਕਹਿੰਦੇ ਹਨ ਕਿ ਪਰਮਾਤਮਾ ਦਾ ਨਾਮ ਜਪਣਾ ਅਤੇ ਨਿਰਮਲ ਕਰਮ ਕਰਨੇ ਹੀ ਸਰਵੋਤਮ ਧਰਮ ਹੈ :

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥* (ਪੰਨਾ ੨੬੬)

ਗੁਰੂ ਸਾਹਿਬਾਨ ਨੇ ਧਰਮ ਦੀ ਏਕਤਾ ਦਾ ਸਿਧਾਂਤ ਪ੍ਰਗਟ ਕਰਦੇ ਹੋਏ ਸਪਸ਼ਟ ਕੀਤਾ ਕਿ ਸੱਚ ਹਰ ਧਰਮ ਦਾ ਆਧਾਰ ਹੈ ਅਤੇ ਪ੍ਰਭੂ ਦੇ ਸੱਚੇ ਨਾਮ ਦੇ ਆਸਰੇ ਹੀ ਇਸ ਦੁਨਿਆਵੀ ਭਵਸਾਗਰ ਨੂੰ ਪਾਰ ਕੀਤਾ ਜਾ ਸਕਦਾ ਹੈ। ਗੁਰੂ ਸਾਹਿਬਾਨ ਨੇ ਹਰ ਧਰਮ ਦੇ ਵਿਅਕਤੀ ਨੂੰ ਆਪਣੇ ਧਰਮ ਵਿਚ ਪੱਕੇ ਰਹਿਣ ਅਤੇ ਦੂਜਿਆਂ ਦਾ ਸਤਿਕਾਰ ਕਰਨ ਦਾ ਮਾਰਗ ਦਰਸਾਇਆ। ਇਸੇ ਕਰਕੇ ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਉੱਤੇ ਨਜ਼ਰ ਮਾਰਦੇ ਹਾਂ ਤਾਂ ਗੁਰੂ ਸਾਹਿਬ ਸੱਚ ਦੇ ਮਾਰਗ ਦੀ ਗੱਲ ਦ੍ਰਿੜ੍ਹਾਉਂਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਅਜਿਹੇ ਸਚਾਈ ਰੂਪੀ ਧਰਮ ਦੀ ਰੂਪ-ਰੇਖਾ ਵਾਲੇ ਮਾਰਗ 'ਤੇ ਕੋਈ ਵਿਰਲਾ ਹੀ ਚੱਲ ਸਕਦਾ ਹੈ ਅਤੇ ਜੋ ਚੱਲਦਾ ਹੈ ਉਹ ਸ੍ਰੇਸ਼ਟ ਹੈ :

*ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥* (ਪੰਨਾ ੬੨੨)

**੨. ਧਾਰਮਿਕ ਸਹਿਣਸ਼ੀਲਤਾ :** ਅਜੋਕੇ ਸਮਾਜ ਦੇ ਵਿਕਾਸ ਨਾਲ ਹਰ ਧਰਮ ਦੇ ਪੈਰੋਕਾਰਾਂ ਦੀ ਗਿਣਤੀ ਵਿਚ ਜਿੱਥੇ ਵਾਧਾ ਹੋਇਆ ਹੈ ਉੱਥੇ ਨਾਲ ਹੀ ਇਕ ਧਰਮ ਦੇ ਵਿਅਕਤੀ ਦੂਜੇ ਧਰਮ ਦੇ ਵਿਅਕਤੀ ਦੇ ਵੀ ਨੇੜੇ ਆਏ ਹਨ। ਦੋ ਧਰਮਾਂ ਦੇ ਵਿਅਕਤੀਆਂ ਦੀ ਨੇੜਤਾ ਨੇ ਇਕ ਦੂਜੇ ਪ੍ਰਤੀ ਪ੍ਰੇਮ ਦੀ ਭਾਵਨਾ ਪ੍ਰਗਟ ਕਰਨ ਦੀ ਥਾਂ ਨਫ਼ਰਤ ਨੂੰ ਜਨਮ ਦਿੱਤਾ। ਇਸ ਦੀ ਉਦਾਹਰਣ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਪ੍ਰਚਲਿਤ ਸਮਾਜ ਦੇ ਦੋ ਪ੍ਰਮੁੱਖ ਧਰਮਾਂ ਦੇ ਇਕ ਦੂਜੇ ਪ੍ਰਤੀ ਵਰਤਾਉ ਤੋਂ ਵੇਖੀ ਜਾ ਸਕਦੀ ਹੈ ਜਿਸ ਵਿਚ ਹਿੰਦੂ ਮੁਸਲਮਾਨਾਂ ਨੂੰ 'ਮਲੇਛ' ਅਤੇ ਮੁਸਲਮਾਨ ਹਿੰਦੂਆਂ ਨੂੰ 'ਕਾਫਰ' ਵਰਗੇ ਤੀਖਣ ਅਤੇ ਘ੍ਰਿਣਤ ਸ਼ਬਦਾਂ ਨਾਲ ਸੰਬੋਧਨ ਕਰਦੇ ਸਨ। ਹਿੰਦੂਆਂ ਅਤੇ ਮੁਸਲਮਾਨਾਂ ਦੀ ਇਸ ਖਿੱਚੋਤਾਣ ਦਾ ਜ਼ਿਕਰ ਕਰਦੇ ਹੋਏ ਭਾਈ ਗੁਰਦਾਸ ਜੀ ਦੱਸਦੇ ਹਨ :

*ਚਾਰਿ ਵਰਨ ਚਾਰਿ ਮਜਹਬਾਂ ਜਗ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣ ਕਰਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*
*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ।* (ਵਾਰ ੧.੨੧)

ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਨੌਵੇਂ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹਾਦਤਾਂ ਹਾਕਮ ਸ਼੍ਰੇਣੀ ਦੀ ਧਾਰਮਿਕ ਅਸਹਿਣਸ਼ੀਲਤਾ ਦਾ ਪ੍ਰਤੀਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰ ਧਰਮ ਨਾਲ ਸੰਬੰਧਿਤ ਵਿਅਕਤੀ ਨੂੰ ਧਾਰਮਿਕ ਸਹਿਣਸ਼ੀਲਤਾ ਦਾ ਉਪਦੇਸ਼ ਦਿੱਤਾ ਗਿਆ ਹੈ ਤਾਂ ਜੋ ਹਰ ਧਰਮ ਨਾਲ ਸੰਬੰਧਿਤ ਵਿਅਕਤੀ ਆਪਣੇ ਧਰਮ ਦੀਆਂ ਧਾਰਮਿਕ ਕ੍ਰਿਆਵਾਂ ਅਜ਼ਾਦ ਰੂਪ ਵਿਚ ਕਰ ਸਕਣ। ਨੌਵੇਂ ਗੁਰੂ ਜੀ ਦੀ ਸ਼ਹਾਦਤ ਇਸ ਗੱਲ ਦਾ ਪ੍ਰਤੀਕ ਹੈ ਕਿ ਸਿੱਖ ਧਰਮ ਧਾਰਮਿਕ ਸੁਤੰਤਰਤਾ ਹਰ ਇਕ ਵਿਅਕਤੀ ਦਾ ਜਨਮਸਿੱਧ ਅਧਿਕਾਰ ਮੰਨਦਾ ਹੈ ਅਤੇ ਇਸ ਧਰਮ ਵਿਚ ਧਾਰਮਿਕ ਅਸਹਿਣਸ਼ੀਲਤਾ ਨੂੰ ਕੋਈ ਸਥਾਨ

ਪ੍ਰਾਪਤ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ-ਪਰਿਵਰਤਨ ਦੀ ਥਾਂ ਧਰਮ ਵਿਚ ਦ੍ਰਿੜ੍ਹਤਾ ਦੀ ਗੱਲ ਪ੍ਰਪੱਕ ਕੀਤੀ ਅਤੇ ਨਾਲ ਹੀ ਆਪਣੇ ਧਰਮ ਵਿਚ ਪੱਕੇ ਰਹਿਣ ਲਈ ਕਿਹਾ। ਗੁਰੂ ਜੀ ਨੇ ਇਹ ਵੀ ਦ੍ਰਿੜ੍ਹ ਕਰਵਾਇਆ ਕਿ ਹਿੰਦੂ ਅਤੇ ਮੁਸਲਮਾਨ ਸਮੇਤ ਉਹ ਸਭ ਲੋਕ ਮੁਬਾਰਕ ਹਨ ਜੋ ਸੱਚ ਵੱਲ ਲੱਗੇ ਹੋਏ ਹਨ ਅਤੇ ਸਚਿਆਰ ਬਣਨ ਲਈ ਜਤਨਸ਼ੀਲ ਹਨ:

*ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥* (ਪੰਨਾ ੧੪੨)

ਦੁਨੀਆਂ ਵਿਚ ਧਰਮ ਦੇ ਵੱਖ-ਵੱਖ ਮਾਰਗ ਸਾਹਮਣੇ ਆਉਂਦੇ ਹਨ ਅਤੇ ਹਰ ਧਰਮ ਨੂੰ ਮੰਨਣ ਵਾਲੇ ਲੋਕ ਆਪਣੇ ਮਾਰਗ ਨੂੰ ਸਭ ਤੋਂ ਸੱਚਾ ਅਤੇ ਸ਼ੁੱਧ ਸਮਝਦੇ ਹਨ। ਗੁਰੂ ਸਾਹਿਬਾਨ ਦੀ ਨਜ਼ਰ ਵਿਚ ਉਹ ਸਭ ਮਾਰਗ ਜੋ ਮਨੁੱਖ ਨੂੰ ਪਰਮਸਤਿ ਦਾ ਰਾਹ ਵਿਖਾਉਂਦੇ ਹਨ ਸਹੀ ਹਨ। ਸ੍ਰੀ ਗੁਰੂ ਅਮਰਦਾਸ ਜੀ ਵੀ ਪਰਮਾਤਮਾ ਅੱਗੇ ਇਹੀ ਬੇਨਤੀ ਕਰਦੇ ਹਨ ਕਿ ਹੇ ਮਾਲਕ ਜੀਓ= ਵਿਕਾਰਾਂ ਦੇ ਦੁੱਖਾਂ ਵਿਚ ਸੜ ਰਹੀ ਲੋਕਾਈ ਨੂੰ ਜਿਸ ਵੀ ਮਾਰਗ ਤੋਂ ਬਚਾ ਸਕਦੇ ਹੋ ਬਚਾ ਲਓ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* (ਪੰਨਾ ੮੫੩)

ਸ੍ਰੀ ਗੁਰੂ ਅਰਜਨ ਦੇਵ ਜੀ ਧਾਰਮਿਕ ਸਹਿਹੋਂਦ ਅਤੇ ਸਹਿਣਸ਼ੀਲਤਾ ਦਾ ਪ੍ਰਗਟਾਵਾ ਕਰਦੇ ਹੋਏ ਸਪਸ਼ਟ ਸ਼ਬਦਾਂ ਵਿਚ ਕਹਿੰਦੇ ਹਨ :

*ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥* (ਪੰਨਾ ੯੭)

ਧਾਰਮਿਕ ਸਹਿਣਸ਼ੀਲਤਾ ਦੀ ਜੋ ਮਿਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਪੇਸ਼ ਕੀਤੀ ਗਈ ਹੈ ਉਹ ਸਮੁੱਚੀ ਦੁਨੀਆਂ ਵਿਚ ਅਦੁੱਤੀ ਹੈ। ਗੁਰੂ ਜੀ ਕਹਿੰਦੇ ਹਨ ਕਿ ਸਮੁੱਚੀ ਲੋਕਾਈ ਵੱਖ-ਵੱਖ ਫਿਰਕਿਆਂ, ਜਾਤਾਂ, ਨਸਲਾਂ ਅਤੇ ਕੌਮਾਂ ਵਿਚ ਵੰਡੀ ਹੋਣ ਦੇ ਬਾਵਜੂਦ ਵੀ ਪਰਮਾਤਮਾ ਦੀ ਅੰਸ਼ ਹੋਣ ਕਰਕੇ ਇੱਕ ਹੈ :

*ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥੨॥*
*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥* (ਪੰਨਾ ੬੭੧)

ਵੱਖ-ਵੱਖ ਧਰਮਾਂ ਦੇ ਲੋਕਾਂ ਨਾਲ ਮੇਲ-ਜੋਲ ਸਮਾਜਿਕ ਅਤੇ ਅਧਿਆਤਮਕ ਵਿਕਾਸ ਦੀ ਦਿਸ਼ਾ ਨਿਰਧਾਰਤ ਕਰੇ, ਇਹੀ ਜੀਵਨ-ਉਦੇਸ਼ ਗੁਰਬਾਣੀ ਵਿਚ ਦ੍ਰਿੜ੍ਹ ਕਰਵਾਇਆ ਗਿਆ ਹੈ। ਧਾਰਮਿਕ ਸਹਿਣਸ਼ੀਲਤਾ ਦੀ ਜੋ ਉਦਾਹਰਣ ਭਾਈ ਘਨੱਈਆ ਜੀ ਨੇ ਅਨੰਦਪੁਰ ਸਾਹਿਬ ਦੇ ਯੁੱਧ ਵਿਚ ਪੇਸ਼ ਕੀਤੀ ਉਹ ਦੁਨੀਆਂ ਦੇ ਇਤਿਹਾਸ ਦੀ ਸਰਬੋਤਮ ਮਿਸਾਲ ਹੈ। ਦਸਮ ਪਾਤਸ਼ਾਹ ਜੀ ਨੇ ਉਸ ਦੁਆਰਾ ਕੀਤੀ ਸੇਵਾ ਨੂੰ ਗੁਰੂ ਦੀ ਸਿੱਖਿਆ ਦੇ ਅਨੁਸਾਰੀ ਮੰਨਦੇ ਹੋਏ ਮੋਹਰ ਲਾਈ ਅਤੇ ਅੱਗੇ ਤੋਂ ਅਜਿਹੀ ਸੇਵਾ ਵਿਚ ਦ੍ਰਿੜ੍ਹਤਾ ਪੂਰਵਕ ਜੁਟੇ ਰਹਿਣ ਦਾ ਅਸ਼ੀਰਵਾਦ ਦਿੱਤਾ। ਭਾਈ ਘਨੱਈਆ ਜੀ ਦੁਆਰਾ ਕੀਤੀ ਸੇਵਾ ਨੇ ਸਪਸ਼ਟ ਕਰ ਦਿੱਤਾ ਕਿ ਗੁਰੂ ਦੀ ਸਿੱਖਿਆ ਦੁਨਿਆਵੀ ਮਨੁੱਖਾਂ ਨੂੰ ਪਰਮਾਤਮਾ ਦੀ ਅੰਸ਼ ਮੰਨਦੇ ਹੋਏ ਭੇਦਭਾਵ ਤੋਂ ਉੱਪਰ ਉੱਠਣ ਦੀ ਪ੍ਰੇਰਨਾ ਕਰਦੀ ਹੈ:

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥* (ਪੰਨਾ ੧੨੯੯)

ਗੁਰੂ ਸਾਹਿਬਾਨ ਦੁਆਰਾ ਦਰਸਾਏ ਧਾਰਮਿਕ ਸਹਿਣਸ਼ੀਲਤਾ ਦੇ ਮਾਰਗ ਨੇ ਭਾਰਤ ਵਿਚ ਵਿਚਰ ਰਹੀਆਂ ਦੋਵੇਂ ਪ੍ਰਮੁੱਖ ਕੌਮਾਂ, ਹਿੰਦੂ ਅਤੇ ਮੁਸਲਮਾਨ, ਨੂੰ ਇਕ ਸਾਂਝਾ ਪਲੇਟਫਾਰਮ ਪ੍ਰਦਾਨ ਕੀਤਾ ਜਿੱਥੇ 'ਮਲੇਛ' ਅਤੇ 'ਕਾਫਰ' ਵਰਗੇ ਨਫਰਤ ਭਰਪੂਰ ਸ਼ਬਦਾਂ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਸੀ।

**੩. ਸਦਾਚਾਰਕ ਜੀਵਨ 'ਤੇ ਜ਼ੋਰ :** ਕਿਸੇ ਵੀ ਸਮਾਜ ਦਾ ਵਿਕਾਸ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਉੱਥੇ ਰਹਿਣ ਵਾਲੇ ਲੋਕਾਂ ਦਾ ਆਚਰਣਕ ਜੀਵਨ ਕਿਹੋ ਜਿਹਾ ਹੈ। ਜਿਸ ਸਮਾਜ ਵਿਚ ਭ੍ਰਿਸ਼ਟਾਚਾਰ ਅਤੇ ਦੁਰਾਚਾਰ ਦਾ ਬੋਲਬਾਲਾ ਹੈ ਉਥੇ ਹਮੇਸ਼ਾਂ ਅਰਾਜਕਤਾ ਅਤੇ ਅਸਥਿਰਤਾ ਪ੍ਰਧਾਨ ਰਹੇਗੀ। ਅਨਿਆਂ ਭਰਪੂਰ ਰਾਜ-ਪ੍ਰਣਾਲੀ ਵੀ ਸਮਾਜ ਵਿਚ ਅਨੈਤਿਕਤਾ ਅਤੇ ਅਸ਼ਾਂਤੀ ਨੂੰ ਜਨਮ ਦਿੰਦੀ ਹੈ ਜਿਸ ਨਾਲ ਸਮਾਜ ਦਾ ਸਦਾਚਾਰਕ ਪੱਖ ਪਤਨ ਵੱਲ ਚਲਾ ਜਾਂਦਾ ਹੈ। ਇਸ ਦੇ ਉਲਟ ਜਿਸ ਸਮਾਜ ਵਿਚ ਨੈਤਿਕਤਾ ਅਤੇ ਸਦਾਚਾਰ ਦਾ ਬੋਲਬਾਲਾ ਹੈ ਉੱਥੇ ਆਮ ਲੋਕਾਂ ਦਾ ਜੀਵਨ ਵਿਕਾਸ ਦੀ ਦਿਸ਼ਾ ਵੱਲ ਕੇਂਦਰਿਤ ਹੁੰਦਾ ਹੈ। ਹੁਣ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਉਹ ਕਿਹੜੀਆਂ ਸੰਭਾਵਨਾਵਾਂ ਹਨ ਜੋ ਸਮਾਜ ਵਿਚ ਸਦਾਚਾਰਕ ਕਦਰਾਂ-ਕੀਮਤਾਂ ਨੂੰ ਪਤਨ ਵੱਲ ਲੈ ਜਾਂਦੀਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਜਦੋਂ ਸਮਾਜ ਵਿੱਚੋਂ ਧਰਮ ਅਤੇ ਸ਼ਰਮ ਅਲੋਪ ਹੋ ਜਾਂਦੇ ਹਨ ਅਤੇ ਝੂਠ ਦਾ ਬੋਲਬਾਲਾ ਹੋ ਜਾਂਦਾ ਹੈ ਤਾਂ ਸਮਾਜ ਵਿਚ ਸਦਾਚਾਰਕ ਕੀਮਤਾਂ ਦਾ ਪਤਨ ਅਰੰਭ ਹੋ ਜਾਂਦਾ ਹੈ :

*-ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥ (ਪੰਨਾ ੭੨੨)*
*-ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥ (ਪੰਨਾ ੪੭੧)*

ਵਿਅਕਤੀ ਦਾ ਸਮਾਜਿਕ ਜੀਵਨ ਸਮਾਜ ਵਿਚਲੇ ਸਦਾਚਾਰ ਦੀ ਦਿਸ਼ਾ ਨਿਰਧਾਰਤ ਕਰਦਾ ਹੈ। ਸਿੱਖ ਧਰਮ ਦੀ ਰਹਿਤ ਮਰਯਾਦਾ ਵਿਚ ਚਾਰ ਬੱਜਰ ਕੁਰਹਿਤਾਂ ਮੰਨੀਆਂ ਗਈਆਂ ਹਨ - (੧) ਕੇਸਾਂ ਦੀ ਬੇਅਦਬੀ, (੨) ਕੁੱਠਾ ਖਾਣਾ, (੩) ਤੰਮਾਕੂ ਦਾ ਸੇਵਨ, (੪) ਪਰ-ਪੁਰਸ਼/ ਪਰ-ਇਸਤਰੀ ਦਾ ਗਮਨ। ਇਹ ਸਾਰੀਆਂ ਕੁਰਹਿਤਾਂ ਵਿਅਕਤੀ ਨੂੰ ਅੰਦਰੂਨੀ ਅਤੇ ਬਾਹਰੀ ਤੌਰ 'ਤੇ ਪ੍ਰਭਾਵਤ ਕਰਦੀਆਂ ਹਨ। ਬਾਹਰੀ ਤੌਰ 'ਤੇ ਇਹ ਧਾਰਮਿਕ ਅਤੇ ਸਮਾਜਿਕ ਭਾਈਚਾਰੇ ਵਿਚ ਵਿਅਕਤੀ ਨੂੰ ਸ਼ਰਮਿੰਦਾ ਕਰਦੀਆਂ ਹਨ। ਅੰਦਰੂਨੀ ਤੌਰ 'ਤੇ ਇਹ ਵਿਅਕਤੀ ਨੂੰ ਗੁਰੂ ਦੀ ਆਗਿਆ ਪਾਲਣ ਨਾ ਕਰਨ ਦੀ ਭੁੱਲ ਦਾ ਅਹਿਸਾਸ ਕਰਾਉਂਦੀਆਂ ਹਨ। ਇਨ੍ਹਾਂ ਤੋਂ ਇਲਾਵਾ ਭਰੂਣ-ਹੱਤਿਆ ਅਤੇ ਏਡਜ਼ ਵਰਗੀਆਂ ਬੀਮਾਰੀਆਂ ਸਮਾਜ ਲਈ ਖ਼ਤਰੇ ਦੀ ਘੰਟੀ ਵਜਾ ਰਹੀਆਂ ਹਨ ਜੋ ਕਿ ਸਮਾਜਿਕ ਅਧੋਗਤੀ ਦਾ ਇਕ ਵੱਡਾ ਕਾਰਨ ਬਣ ਗਈਆਂ ਹਨ। ਅੰਕੜੇ ਦੱਸਦੇ ਹਨ ਕਿ ਸਮਾਜ ਵਿਚ ਲੜਕਿਆਂ ਦੇ ਮੁਕਾਬਲੇ ਲੜਕੀਆਂ ਦੀ ਗਿਣਤੀ ਚਿੰਤਾਜਨਕ ਹਾਲਤ ਤਕ ਘਟ ਗਈ ਹੈ। ਪੁਰਾਣੇ ਸਮਿਆਂ ਵਿਚ ਵੀ ਲੜਕੀ ਨੂੰ ਜੰਮਦੇ ਹੀ ਮਾਰ ਦੇਣ ਦੀ ਪ੍ਰਥਾ ਪ੍ਰਚੱਲਤ ਸੀ। ਲੜਕੀ ਦਾ ਜਾਂ ਤਾਂ ਜੰਮਦੀ ਦਾ ਹੀ ਗਲਾ ਦਬਾ ਦਿੱਤਾ ਜਾਂਦਾ ਜਾਂ ਨਦੀ ਵਿਚ ਰੋੜ੍ਹ ਦਿੱਤਾ ਜਾਂਦਾ ਜਾਂ ਫਿਰ ਘੜੇ ਆਦਿ ਵਿਚ ਬੰਦ ਕਰ ਕੇ ਉਸ ਤੋਂ ਛੁਟਕਾਰਾ ਪਾਉਣ ਦੀ ਪ੍ਰਥਾ ਪ੍ਰਚਲਿਤ ਸੀ। ਅਜੋਕੇ ਸਮੇਂ ਵਿਚ ਸਾਇੰਸ ਦੀ ਉੱਨਤੀ ਨਾਲ ਇਸ ਦਾ ਦੁਰਉਪਯੋਗ ਵੀ ਸਾਹਮਣੇ ਆਇਆ ਅਤੇ ਲੜਕੀਆਂ ਨੂੰ ਪੇਟ ਦੇ ਅੰਦਰ ਹੀ ਮਾਰ ਦੇਣ ਦਾ ਕੰਮ ਸ਼ੁਰੂ ਹੋ ਗਿਆ। ਸਮਾਜ ਨੇ ਇਸ ਹੋਰ ਡਾਕਟਰੀ ਉਦੇਸ਼ਾਂ ਦੀ ਪੂਰਤੀ ਹਿੱਤ ਹੋਂਦ

'ਚ ਆਈ ਇਸ ਵਿਗਿਆਨਕ ਤਕਨੀਕ ਦਾ ਵੱਡੇ ਪੱਧਰ 'ਤੇ ਦੁਰਉਪਯੋਗ ਸ਼ੁਰੂ ਕੀਤਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਸੋ ਕਿਉ ਮੰਦਾ ਆਖੀਐ' ਵਾਲੀ ਸਿੱਖਿਆ ਨੂੰ ਪਾਸੇ ਸੁੱਟਦੇ ਹੋਏ ਸਮਾਜਿਕ ਪਤਨ ਦਾ ਅਰੰਭ ਆਪਣੇ ਹੱਥੀਂ ਕਰ ਲਿਆ। ਇਸ ਨਾਲ ਸਮਾਜਿਕ ਅਸੰਤੁਲਨ ਤਾਂ ਪੈਦਾ ਹੋ ਹੀ ਚੁੱਕਾ ਹੈ ਅਤੇ ਜੇਕਰ ਭਰੂਣ-ਹੱਤਿਆ ਨੂੰ ਰੋਕਿਆ ਨਾ ਗਿਆ ਤਾਂ ਸਮਾਜਿਕ ਅਸੰਤੁਲਨ ਬਹੁਤ ਹੀ ਵਧ ਜਾਵੇਗਾ ਅਤੇ ਨਾਲ ਹੀ ਇਹ ਰੁਝਾਨ ਸਮਾਜਿਕ ਅਰਾਜਕਤਾ ਅਤੇ ਅਸ਼ਾਂਤੀ ਦਾ ਵੱਡਾ ਕਾਰਨ ਬਣ ਜਾਵੇਗਾ। ਗ੍ਰਿਹਸਤ ਨੂੰ ਸਮਾਜਕ ਅਤੇ ਅਧਿਆਤਮਕ ਵਿਕਾਸ ਦਾ ਅੰਗ ਮੰਨਦੇ ਹੋਏ ਅਨੰਦ ਕਾਰਜ ਦੀ ਰਸਮ ਕੀਤੀ ਜਾਂਦੀ ਹੈ :

*ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥*

*(ਪੰਨਾ ੭੭੩)*

ਗ੍ਰਿਹਸਤੀ ਧਰਮ ਵਿਚ ਪ੍ਰਵੇਸ਼ ਕੁਦਰਤ ਦੇ ਨਿਯਮਾਂ ਦਾ ਪਾਲਣ ਕਰਨ ਵੱਲ ਚੁੱਕਿਆ ਗਿਆ ਕਦਮ ਹੈ। ਕੁਦਰਤ ਦਾ ਨਿਯਮ ਹੈ ਕਿ ਇਸ ਵਿਚ ਮੌਜੂਦ ਹਰ ਵਸਤੂ ਉਤਪਤੀ ਤੇ ਵਿਕਾਸ ਦੀ ਦਿਸ਼ਾ ਵੱਲ ਲਗਾਤਾਰ ਵਧ ਰਹੀ ਹੈ ਜਿਵੇਂ ਇਕ ਬੀਜ ਤੋਂ ਦਰਖਤ ਅਤੇ ਦਰਖਤ ਤੋਂ ਅੱਗੇ ਹੋਰ ਬੀਜ ਤਿਆਰ ਹੁੰਦੇ ਹਨ ਜੋ ਕਿ ਅੱਗੇ ਹੋਰ ਦਰਖਤ ਪੈਦਾ ਕਰਨ ਵਿਚ ਸਹਾਈ ਹੁੰਦੇ ਹਨ। ਉਹੀ ਬੀਜ ਕੁਦਰਤ ਵਿਚ ਸ਼ੁਭ ਮੰਨੇ ਜਾਂਦੇ ਹਨ ਜੋ ਪ੍ਰਫੁਲਤ ਹੁੰਦੇ ਹਨ, ਅਜਿਹੇ ਬੀਜਾਂ ਤੋਂ ਤਿਆਰ ਰੁੱਖਾਂ ਦੀ ਹੀ ਪ੍ਰਸੰਸਾ ਕੀਤੀ ਜਾਂਦੀ ਹੈ। ਇਹ ਬੀਜ ਕੁਦਰਤ ਦੇ ਨਿਯਮਾਂ ਦਾ ਪਾਲਣ ਕਰ ਕੇ ਕੁਦਰਤ ਦੀ ਸ਼ੋਭਾ ਵਧਾਉਂਦੇ ਹਨ, ਇਹੀ ਉਨ੍ਹਾਂ ਦਾ ਧਰਮ ਹੈ। ਇਸੇ ਤਰ੍ਹਾਂ ਗ੍ਰਿਹਸਤ ਦੇ ਨਿਯਮਾਂ ਦਾ ਪਾਲਣ ਕਰਨ ਲਈ ਜ਼ਰੂਰੀ ਹੈ ਪਰਵਾਰ ਨੂੰ ਅੱਗੇ ਤੋਰਨਾ। ਪਰਵਾਰ ਨੂੰ ਇਸਤਰੀ ਤੋਂ ਬਗ਼ੈਰ ਅੱਗੇ ਨਹੀਂ ਤੋਰਿਆ ਜਾ ਸਕਦਾ। ਲੜਕੀ ਦਾ ਪੇਟ ਵਿਚ ਹੀ ਪਤਾ ਲੱਗਣ ਉੱਤੇ ਜਾਂ ਲੜਕੀ ਨੂੰ ਜੰਮਣ ਤੋਂ ਬਾਅਦ ਮਾਰਨ ਵਾਲੇ ਨੂੰ 'ਸਿੱਖ ਰਹਿਤ ਮਰਯਾਦਾ' ਵਿਚ 'ਤਨਖਾਹੀਆ' ਕਿਹਾ ਗਿਆ ਹੈ : "ਨੜੀ ਮਾਰ (ਹੁੱਕਾ ਪੀਣ ਵਾਲਾ), ਕੁੜੀ ਮਾਰ, ਸਿਰਗੁੰਮ ਨਾਲ ਵਰਤਣ ਵਾਲਾ ਤਨਖਾਹੀਆ ਹੋ ਜਾਂਦਾ ਹੈ" (ਰਹਿਤ ਮਰਯਾਦਾ,ਸਫ਼ਾ ੨੭)।

ਭਰੂਣ-ਹੱਤਿਆ ਤੋਂ ਇਲਾਵਾ ਏਡਜ਼ ਜੋ ਕਿ ਸਮਾਜ ਵਿਚ ਮਾਰੂ ਸਥਿਤੀ ਪੈਦਾ ਕਰ ਰਹੀ ਹੈ। ਅਖ਼ਬਾਰੀ ਅੰਕੜੇ ਦੱਸਦੇ ਹਨ ਕਿ ਦੇਸ਼ ਭਰ ਵਿਚ ਲੱਗਭਗ ੫.੧ ਮਿਲੀਅਨ ਲੋਕ ਇਸ ਨਾਮੁਰਾਦ ਬੀਮਾਰੀ ਦਾ ਸ਼ਿਕਾਰ ਹਨ। ਇਕ ਅੰਦਾਜ਼ੇ ਮੁਤਾਬਕ ੫ ਲੱਖ ਤੋਂ ਵਧੇਰੇ ਟਰੱਕ ਡਰਾਈਵਰ ਅਤੇ ਉਨ੍ਹਾਂ ਦੇ ਸਹਾਇਕ ਇਸ ਬੀਮਾਰੀ ਤੋਂ ਪੀੜਿਤ ਹਨ। ਡਰ ਅਤੇ ਸ਼ਰਮ ਕਾਰਨ ਇਸ ਬੀਮਾਰੀ ਤੋਂ ਪੀੜਤ ਲੋਕ ਅੱਗੇ ਨਹੀਂ ਆ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਸਮਾਜ ਵਿਚ ਅਜਿਹੀ ਸਥਿਤੀ ਪੈਦਾ ਹੋਣ ਤੋਂ ਰੋਕਣ ਲਈ ਮਨੁੱਖ ਨੂੰ ਪ੍ਰੇਰਿਤ ਕਰਦੀਆਂ ਹਨ। ਏਡਜ਼ ਫੈਲਣ ਦਾ ਇਕ ਤਰੀਕਾ ਪਰ-ਪੁਰਸ਼/ ਪਰ-ਇਸਤਰੀ ਨਾਲ ਸੰਬੰਧ ਪੈਦਾ ਹੋਣਾ ਮੰਨਿਆ ਗਿਆ ਹੈ ਜੋ ਕਿ ਅੱਗੇ ਜਾ ਕੇ ਉਸ ਵਿਅਕਤੀ ਦੇ ਆਪਣੇ ਪਰਵਾਰ ਨੂੰ ਵੀ ਬਰਬਾਦ ਕਰ ਦਿੰਦੀ ਹੈ। ਗੁਰਬਾਣੀ ਸਪਸ਼ਟ ਤੌਰ 'ਤੇ ਸਿੱਖ ਨੂੰ ਇਹ ਜੀਵਨ-ਜਾਚ ਪੇਸ਼ ਕਰਦੀ ਹੈ ਕਿ ਉਹ ਆਪਣੀ ਪਤਨੀ ਤੋਂ ਇਲਾਵਾ ਬਾਕੀ ਸਮੂਹ ਇਸਤਰੀਆਂ ਨਾਲ ਭੈਣਾਂ ਵਾਲਾ ਵਿਹਾਰ ਰੱਖੇ। ਭਾਈ ਗੁਰਦਾਸ ਜੀ ਕਥਨ ਕਰਦੇ ਹਨ :

*ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ।* *(ਵਾਰ ੬:੮)*

ਏਡਜ਼ ਵਾਂਗ ਨਸ਼ੇ ਵੀ ਮਨੁੱਖੀ ਜੀਵਨ ਵਿਚ ਅਸੰਤੁਲਨ ਪੈਦਾ ਕਰਦੇ ਹਨ। ਨਸ਼ਾਯੁਕਤ

ਵਿਅਕਤੀ ਦਾ ਪਰਵਾਰ ਤੰਗੀ ਦਾ ਸ਼ਿਕਾਰ ਰਹਿੰਦਾ ਹੈ। ਪਰਵਾਰ ਨੂੰ ਵਧਣ-ਫੁਲਣ ਅਤੇ ਸਮਾਜਿਕ ਵਿਕਾਸ ਵਿਚ ਰੁਕਾਵਟਾਂ ਆਉਂਦੀਆਂ ਹਨ। ਸ੍ਰੀ ਗੁਰੂ ਅਮਰਦਾਸ ਜੀ ਨਸ਼ੇ ਕਰਨ ਵਾਲੇ ਵਿਅਕਤੀ ਦੀ ਹਾਲਤ ਦਾ ਵਰਣਨ ਕਰਦੇ ਹੋਏ ਉਸ ਨੂੰ ਸਮਝਾਉਂਦੇ ਹਨ :

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥* *(ਪੰਨਾ ੫੫੪)*

ਭਾਈ ਗੁਰਦਾਸ ਜੀ ਦੱਸਦੇ ਹਨ ਕਿ ਜੋਗੀਆਂ ਨੇ ਨਸ਼ਿਆਂ ਦੇ ਸੇਵਨ ਰਾਹੀਂ ਕਰਮਕਾਂਡਾਂ ਨੂੰ ਜਨਮ ਦਿੱਤਾ ਜੋ ਕਿ ਮਨੁੱਖ ਨੂੰ ਪਰਮਾਤਮਾ ਦੀ ਪ੍ਰਾਪਤੀ ਦੇ ਮਾਰਗ ਵੱਲ ਜਾਣ ਤੋਂ ਰੋਕਦਾ ਹੈ :

*ਪੋਸਤ ਭੰਗ ਸਰਾਬ ਦਾ ਚਲੈ ਪਿਆਲਾ ਭਗਤ ਭੁੰਚਾਇਆ।*
*ਵਜਨਿ ਬੁਰਗੂ ਸਿੰਙਿਆਂ ਸੰਖ ਨਾਦ ਰਹਰਾਸਿ ਕਰਾਇਆ।*
*ਆਦਿ ਪੁਰਖ ਆਦੇਸ ਕਰਿ ਅਲਖ ਜਗਾਇ ਨ ਅਲਖ ਲਖਾਇਆ।* *(ਵਾਰ ੩੯:੧੬)*

ਇਸ ਤਰ੍ਹਾਂ ਇਹ ਮਨੁੱਖੀ ਵਿਕਾਰ ਮਨੁੱਖ ਨੂੰ ਸਦਾਚਾਰ ਦੇ ਮਾਰਗ 'ਤੇ ਜਾਣ ਤੋਂ ਰੋਕਦੇ ਹਨ। ਬਾਹਰੀ ਤੌਰ 'ਤੇ ਦਿਖਾਈ ਦੇ ਰਹੇ ਇਹ ਅਨੈਤਿਕ ਕਰਮ ਸਮਾਜਿਕ ਕਦਰਾਂ-ਕੀਮਤਾਂ ਵਿਚ ਵਿਘਨ ਪਾਉਂਦੇ ਹਨ। ਗੁਰਬਾਣੀ ਮਨੁੱਖ ਦੇ ਅਨੈਤਿਕ ਕਰਮਾਂ ਦਾ ਮੂਲ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਵਿਚ ਵੇਖਦੀ ਹੈ ਅਤੇ ਸਪਸ਼ਟ ਕਰਦੀ ਹੈ ਕਿ ਬਾਹਰੀ ਤੌਰ 'ਤੇ ਦਿਖਾਈ ਦੇ ਰਹੇ ਇਹ ਅਨੈਤਿਕ ਕਰਮ ਆਪਣੇ ਆਪ ਹੀ ਦੂਰ ਹੋ ਜਾਣਗੇ ਜੇਕਰ ਵਿਕਾਰਾਂ 'ਤੇ ਕਾਬੂ ਪਾ ਲਿਆ ਜਾਵੇ ਅਤੇ ਗੁਣਾਂ ਨੂੰ ਪ੍ਰਗਟ ਕੀਤਾ ਜਾ ਸਕੇ। ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਪੰਜ ਔਗੁਣਾਂ ਤੋਂ ਦੂਰ ਰਹਿਣ ਲਈ ਪੰਜ ਗੁਣਾਂ (ਸੱਚ, ਧਰਮ, ਗਿਆਨ, ਸ਼ਾਂਤੀ, ਸਹਿਜ) ਨੂੰ ਧਾਰਨ ਕਰਨਾ ਜ਼ਰੂਰੀ ਹੈ :

*ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥* *(ਪੰਨਾ ੪੩੦)*

**੪. ਵਿਚਾਰ-ਵਟਾਂਦਰੇ ਦੀ ਪਿਰਤ** : ਸਮਾਜ ਵਿਚ ਤਰੱਕੀ ਕਾਰਨ ਵੱਖ-ਵੱਖ ਧਰਮਾਂ ਅਤੇ ਫਿਰਕੇ ਦੇ ਲੋਕਾਂ ਦਾ ਆਪਸੀ ਮੇਲਜੋਲ ਵਧਿਆ ਜਿਸ ਨਾਲ ਆਮ ਲੋਕਾਂ ਨੂੰ ਇਕ ਦੂਜੇ ਦੇ ਨੇੜੇ ਆਉਣ ਦਾ ਮੌਕਾ ਮਿਲਿਆ। ਆਮ ਲੋਕਾਂ ਦੇ ਵਟਾਂਦਰੇ ਨਾਲ ਜਿੱਥੇ ਸਮਾਜ ਨੇ ਵਿਕਾਸ ਕੀਤਾ ਉੱਥੇ ਨਾਲ ਹੀ ਧਾਰਮਿਕ ਭੇਦ-ਭਾਵ ਵੀ ਸਾਹਮਣੇ ਆਇਆ। ਆਧੁਨਿਕ ਸਮਾਜ ਵਿਚ ਇਸ ਸਮੱਸਿਆ ਨਾਲ ਨਜਿੱਠਣ ਲਈ ਵਿਚਾਰ-ਵਟਾਂਦਰੇ ਦੀ ਲੋੜ ਮਹਿਸੂਸ ਕੀਤੀ ਜਾ ਰਹੀ ਹੈ ਜਿਸ ਦਾ ਵਿਸਤਾਰ ਸਹਿਤ ਵਰਣਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੇਖਣ ਨੂੰ ਮਿਲਦਾ ਹੈ। ਸਿੱਖ ਗੁਰੂ ਸਾਹਿਬਾਨ ਨੇ ਸਿੱਖਾਂ ਅੰਦਰ ਵਿਚਾਰ-ਚਰਚਾ ਦੀ ਨਵੀਂ ਪਿਰਤ ਪਾਈ ਜਿਸ ਰਾਹੀਂ ਪਹਿਲਾਂ ਦੂਜਿਆਂ ਦੇ ਵਿਚਾਰ ਸੁਣੋ, ਫਿਰ ਆਪਣੀ ਗੱਲ ਕਹੋ, ਜੋ ਕਿ ਸਮਕਾਲੀ ਸਮਾਜ ਵਿੱਚੋਂ ਅਲੋਪ ਨਜ਼ਰ ਆ ਰਹੀ ਸੀ। ਵਿਚਾਰ-ਵਟਾਂਦਰੇ ਤੋਂ ਦੂਰ ਸਮਾਜ ਵਿਚ ਵੱਖ-ਵੱਖ ਧਰਮਾਂ ਨਾਲ ਸੰਬੰਧਿਤ ਵਿਅਕਤੀ ਆਪਣੀ ਗੱਲ ਲੋਕਾਂ 'ਤੇ ਥੋਪ ਰਹੇ ਸਨ ਜਿਸ ਨਾਲ ਸਮਾਜ ਵਿਚ ਅਰਾਜਕਤਾ ਫੈਲ ਰਹੀ ਸੀ। ਮਨੁੱਖੀ ਜੀਵਨ ਦਾ ਸੁਭਾਅ ਹੈ ਕਿ ਜਦੋਂ ਤਕ ਉਹ ਇਸ ਦੁਨਿਆਵੀ ਜਗਤ ਦਾ ਹਿੱਸਾ ਹੈ ਉਦੋਂ ਤਕ ਉਹ ਇਕਾਂਤ ਵਿਚ ਨਹੀਂ ਰਹਿ ਸਕਦਾ, ਭਾਵ

ਸਮਾਜ ਵਿਚ ਰਹਿਣ ਕਰਕੇ ਇਕ ਮਨੁੱਖ ਦਾ ਦੂਜੇ ਮਨੁੱਖ ਨਾਲ ਮੇਲਜੋਲ ਵਧਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

*ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥ (ਪੰਨਾ ੬੬੧)*

ਇਕ ਦੂਜੇ ਨਾਲ ਮੇਲ-ਜੋਲ ਵਿੱਚੋਂ ਗੁਣ ਅਤੇ ਔਗੁਣ ਦੋਵੇਂ ਹੀ ਪ੍ਰਗਟ ਹੁੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਮੇਲ-ਜੋਲ ਵਿੱਚੋਂ ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ:

*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥ (ਪੰਨਾ ੭੬੬)*

ਇਸ ਬਿਰਤੀ ਨਾਲ ਦੂਜੇ ਵਿਅਕਤੀ ਦੁਆਰਾ ਧਾਰਨ ਕੀਤੇ ਚੰਗੇ ਗੁਣਾਂ ਦਾ ਪਤਾ ਲੱਗਦਾ ਹੈ ਅਤੇ ਉਨ੍ਹਾਂ ਨੂੰ ਗ੍ਰਹਿਣ ਕਰਨ ਦਾ ਮੌਕਾ ਮਿਲਦਾ ਹੈ। ਵਿਚਾਰ-ਵਟਾਂਦਰੇ ਰਾਹੀਂ ਚੰਗੇ ਗੁਣਾਂ ਦਾ ਵਿਕਾਸ ਕੀਤਾ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੌਰਾਨ ਵੱਖ-ਵੱਖ ਧਰਮਾਂ ਦੇ ਮੁਖੀਆਂ ਨੂੰ ਮਿਲੇ ਅਤੇ ਵਿਚਾਰ-ਵਟਾਂਦਰੇ ਰਾਹੀਂ ਉਨ੍ਹਾਂ ਦੇ ਮਨ ਬਦਲ ਦਿੱਤੇ। ਬ੍ਰਾਹਮਣਾਂ, ਮੌਲਾਣਿਆਂ ਅਤੇ ਜੋਗੀਆਂ ਨਾਲ ਚਰਚਾ ਦਾ ਮੁੱਖ ਵਿਸ਼ਾ ਸੱਚੇ ਆਚਰਨ 'ਤੇ ਕੇਂਦਰਿਤ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦ੍ਰਿੜ੍ਹਤਾ ਪੂਰਵਕ ਕਿਹਾ ਕਿ ਸੱਚੇ ਆਚਾਰ ਨਾਲ ਹੀ ਸੱਚ ਦੀ ਪ੍ਰਾਪਤੀ ਹੁੰਦੀ ਹੈ :

*ਸੁਚਿ ਹੋਵੈ ਤਾ ਸਚੁ ਪਾਈਐ॥ (ਪੰਨਾ ੪੭੨)*

ਵਿਚਾਰ-ਵਟਾਂਦਰੇ ਨਾਲ ਕਿਸੇ ਵੀ ਗੱਲ ਦੇ ਤੱਤ ਤਕ ਪੁੱਜਿਆ ਜਾ ਸਕਦਾ ਹੈ। ਅਜੋਕੇ ਸਮੇਂ ਵਿਚ ਵਿਚਾਰ-ਵਟਾਂਦਰੇ ਦਾ ਇਹ ਸੰਕਲਪ ਅੰਤਰ-ਰਾਸ਼ਟਰੀ ਪੱਧਰ 'ਤੇ ਉਜਾਗਰ ਹੋ ਚੁੱਕਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਚਾਰ-ਵਟਾਂਦਰੇ ਦੀ ਪਿਰਤ ਦਾ ਵਿਸਤਾਰ ਸਹਿਤ ਵਰਣਨ ਕੀਤਾ ਗਿਆ ਹੈ ਜੋ ਕਿ ਆਧੁਨਿਕ ਸਮਾਜ ਦੀ ਸਿਰਜਣਾ ਵਿਚ ਯੋਗਦਾਨ ਪਾਉਂਦਾ ਹੈ।

**੫. ਮਨੁੱਖੀ ਭਾਈਚਾਰਾ :** ਗੁਰਬਾਣੀ ਮਨੁੱਖੀ ਵਿਕਾਸ ਲਈ ਭਾਈਚਾਰੇ ਅਤੇ ਏਕਤਾ ਦਾ ਮਾਰਗ ਦਰਸਾਉਂਦੀ ਹੈ। ਸਮੇਂ ਦੇ ਸਮਾਜ ਵਿਚ ਪ੍ਰਚੱਲਿਤ ਆਸ਼ਰਮ-ਵਿਵਸਥਾ ਦਾ ਵਿਰੋਧ ਕਰਦੇ ਹੋਏ ਗੁਰੂ ਸਾਹਿਬਾਨ ਨੇ ਜਿੱਥੇ ਜੀਵਨ ਦੇ ਹਰ ਪਹਿਲੂ ਵਿਚ ਹਰ ਤਰ੍ਹਾਂ ਦੇ ਕੰਮ ਕਰਨ ਦੀ ਪਿਰਤ ਪਾਈ ਅਤੇ ਉੱਥੇ ਨਾਲ ਹੀ ਸਮਕਾਲੀ ਵਰਨ-ਵਿਵਸਥਾ ਦੇ ਵਿਰੋਧ ਵਿਚ ਆਵਾਜ਼ ਬੁਲੰਦ ਕਰਦੇ ਹੋਏ ਕਿਹਾ ਕਿ ਸਭ ਮਨੁੱਖ ਬਰਾਬਰ ਹਨ। ਸਭ ਮਨੁੱਖਾਂ ਵਿਚ ਇੱਕ ਪਰਮਾਤਮਾ ਦੀ ਜੋਤ ਵਿਦਮਾਨ ਹੈ:

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥ (ਪੰਨਾ ੧੩)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਅੱਗੇ ਤੋਰਦੇ ਹੋਏ ਕਿਹਾ ਕਿ ਸਮੁੱਚੀ ਮਾਨਵਤਾ ਪਰਮਾਤਮਾ ਦੀ ਰਚਨਾ ਹੈ ਇਸ ਰਚਨਾ ਵਿਚ ਕੋਈ ਊਚ-ਨੀਚ ਅਤੇ ਭੇਦਭਾਵ ਨਹੀਂ ਹੈ। ਮਨੁੱਖਾਂ ਦੁਆਰਾ ਪਾਈਆਂ ਗਈਆਂ ਵੰਡੀਆਂ ਪਰਮਾਤਮਾ ਦੇ ਸਿਧਾਂਤ ਦੇ ਅਨੁਕੂਲ ਨਹੀਂ, ਇਸ ਕਰਕੇ ਗੁਰੂ-ਉਪਦੇਸ਼ ਸਮੂਹ ਜਾਤਾਂ, ਕੌਮਾਂ, ਨਸਲਾਂ ਆਦਿ ਲਈ ਸਾਂਝਾ ਹੈ :

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥ (ਪੰਨਾ ੭੪੭)*

ਭਗਤ ਕਬੀਰ ਜੀ ਨੇ ਪਰਮਾਤਮਾ ਦੀ ਏਕਤਾ ਅਤੇ ਭਾਈਚਾਰੇ ਦੀ ਭਾਵਨਾ ਨੂੰ ਮਜ਼ਬੂਤ

ਕਰਦੇ ਹੋਏ ਕਿਹਾ :

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* *(ਪੰਨਾ ੧੩੪੯)*

ਗੁਰਬਾਣੀ ਨੇ ਮਨੁੱਖਤਾ ਨੂੰ ਦ੍ਰਿੜ੍ਹ ਕਰਾਇਆ ਕਿ ਸੱਚ ਇੱਕ ਹੈ ਅਤੇ ਇਹ ਸੱਚ ਕਿਸੇ ਵੀ ਸਮੇਂ ਅਤੇ ਸਥਾਨ ਵਿਚ ਪ੍ਰਗਟ ਹੋ ਸਕਦਾ ਹੈ। ਭਗਤ ਕਬੀਰ ਜੀ, ਭਗਤ ਫਰੀਦ ਜੀ, ਭਗਤ ਰਾਮਾਨੰਦ ਜੀ, ਭਗਤ ਸਧਨਾ ਜੀ, ਭਗਤ ਪੀਪਾ ਜੀ, ਭਗਤ ਧੰਨਾ ਜੀ ਆਦਿ ਭਗਤ ਸਾਹਿਬਾਨ ਅਤੇ ਭੱਟ ਬਾਣੀਕਾਰਾਂ ਨੇ ਪ੍ਰਗਟ ਹੋਏ ਸੱਚ ਨੂੰ ਪ੍ਰਚਾਰਨ ਅਤੇ ਪ੍ਰਸਾਰਨ ਵਿਚ ਮੋਹਰੀ ਭੂਮਿਕਾ ਨਿਭਾਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਸਮੇਂ ਗੁਰੂ ਸਾਹਿਬਾਨ ਦੇ ਨਾਲ ੧੫ ਭਗਤ ਸਾਹਿਬਾਨ, ੧੧ ਭੱਟ ਸਾਹਿਬਾਨ ਅਤੇ ੪ ਗੁਰੂ ਕੇ ਸਿੱਖਾਂ ਦੀ ਬਾਣੀ ਦਰਜ ਕੀਤੀ। ਬਾਣੀ ਦਰਜ ਕਰਨ ਸਮੇਂ ਕਿਸੇ ਕਿਸਮ ਦੀ ਅਖੌਤੀ ਵਰਗ-ਵੰਡ, ਜਾਤ, ਨਸਲ, ਕੌਮ ਅਤੇ ਭੂਗੋਲਿਕ ਖਿੱਤਿਆਂ ਦੀ ਪਰਵਾਹ ਨਹੀਂ ਕੀਤੀ। ਬਾਣੀ ਦਰਜ ਕਰਨ ਦਾ ਉਦੇਸ਼ ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਮਜ਼ਬੂਤ ਕਰਨ ਦੇ ਨਾਲ-ਨਾਲ ਪਰਮਾਤਮਾ ਦੀ ਏਕਤਾ ਨੂੰ ਸਥਾਪਤ ਕਰਨਾ ਸੀ।

ਅਜੋਕੇ ਸਮੇਂ ਵਿਚ ਜਦੋਂ ਇਕ ਮਨੁੱਖ ਦੂਜੇ ਮਨੁੱਖ ਤੋਂ ਸਮਾਜਿਕ ਅਤੇ ਭਾਵਨਾਤਮਕ ਤੌਰ 'ਤੇ ਦੂਰ ਜਾ ਰਿਹਾ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਅੰਕਿਤ ਪਾਵਨ ਬਾਣੀ ਮਨੁੱਖ ਨੂੰ ਇਹ ਸੇਧ ਅਤੇ ਅਗਵਾਈ ਪ੍ਰਦਾਨ ਕਰਦੀ ਹੈ ਕਿ ਉਹ ਸਮਾਜ ਵਿਚ ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਨੂੰ ਮਜ਼ਬੂਤ ਕਰੇ। ਪਰਵਾਰ, ਕੌਮ, ਦੇਸ਼ ਅਤੇ ਵਿਦੇਸ਼, ਜਿੱਥੇ ਵੀ ਮਨੁੱਖ ਗੁਜ਼ਰ-ਬਸਰ ਕਰ ਰਿਹਾ ਹੈ ਉਥੇ ਹੀ ਆਪਸੀ ਪ੍ਰੇਮ ਅਤੇ ਮਿਲਵਰਤਨ ਦੀ ਭਾਵਨਾ ਪੈਦਾ ਕਰੇ ਤਾਂ ਹੀ ਸਮਾਜ ਵਿਚ ਅਹਿੰਸਾ, ਸ਼ਾਂਤੀ ਅਤੇ ਸੰਤੁਲਨ ਕਾਇਮ ਰਹਿ ਸਕਦਾ ਹੈ। ਘਰੇਲੂ ਲੋੜਾਂ ਦੀ ਪੂਰਤੀ ਅਤੇ ਖੁਸ਼ਹਾਲੀ ਲਈ ਦੇਸ਼-ਵਿਦੇਸ਼ਾਂ ਵਿਚ ਜਾ ਵੱਸੇ ਹਰ ਮਨੁੱਖ ਲਈ ਗੁਰਬਾਣੀ ਸਮਾਜਿਕ ਭਾਈਚਾਰੇ ਦੀ ਭਾਵਨਾ ਕਾਇਮ ਰੱਖਣ 'ਤੇ ਜ਼ੋਰ ਦਿੰਦੀ ਹੈ ਅਤੇ ਨਾਲ ਹੀ ਦੂਜੇ ਧਰਮਾਂ ਨਾਲ ਮਿਲਵਰਤਨ 'ਤੇ ਜੋ ਦਿੰਦੀ ਹੋਈ ਸਪਸ਼ਟ ਕਰਦੀ ਹੈ ਕਿ ਆਪਣੇ ਧਰਮ ਵਿਚ ਪੱਕੇ ਰਹੋ ਅਤੇ ਦੂਜਿਆਂ ਦੇ ਧਰਮ ਦਾ ਸਤਿਕਾਰ ਕਰੋ।

**੬. ਮਨੁੱਖੀ ਅਧਿਕਾਰ :** ਹਰ ਮਨੁੱਖ ਦੇ ਕੋਈ ਨਾ ਕੋਈ ਸਮਾਜਿਕ, ਆਰਥਿਕ, ਧਾਰਮਿਕ, ਕਾਨੂੰਨੀ, ਸਦਾਚਾਰਕ ਅਤੇ ਸਿੱਖਿਆ ਦੇ ਅਧਿਕਾਰ ਹੁੰਦੇ ਹਨ। ਹਰ ਮਨੁੱਖ ਇਹ ਚਾਹੁੰਦਾ ਹੈ ਕਿ ਧਾਰਮਿਕ ਪੱਧਰ 'ਤੇ ਉਸ ਨੂੰ ਧਾਰਮਿਕ ਕ੍ਰਿਆਵਾਂ ਕਰਨ, ਸਮਾਜ ਵਿਚ ਬਰਾਬਰੀ ਦੀ ਭਾਵਨਾ ਦਾ ਹਿੱਸੇਦਾਰ ਹੋਣ, ਆਰਥਿਕ ਤੌਰ 'ਤੇ ਮਿਹਨਤ ਦਾ ਪੂਰਾ ਮੁੱਲ ਗ੍ਰਹਿਣ ਕਰਨ, ਕਾਨੂੰਨੀ ਪੱਧਰ 'ਤੇ ਨਿਆਂ ਹਾਸਲ ਕਰਨ, ਸਦਾਚਾਰ ਵਜੋਂ ਉਸ ਦੀ ਸਲਾਹ ਪ੍ਰਭਾਵਸ਼ਾਲੀ ਹੋਣ ਅਤੇ ਸਿੱਖਿਆ ਪੱਖੋਂ ਪੜ੍ਹਾਈ ਦਾ ਅਧਿਕਾਰ ਹਾਸਲ ਹੋਣਾ ਚਾਹੀਦਾ ਹੈ।

ਇਥੇ ਇਹ ਵਰਣਨਯੋਗ ਹੈ ਕਿ 'ਚਾਹੀਦਾ' ਦਾ ਅਰਥ 'ਹੋਣਾ' ਨਹੀਂ ਹੈ ਭਾਵ ਮਨੁੱਖ ਕਈ ਤਰ੍ਹਾਂ ਦੇ ਅਧਿਕਾਰ ਹਾਸਲ ਕਰਨਾ ਚਾਹੁੰਦਾ ਹੈ ਪਰ ਉਸ ਨੂੰ ਉਹ ਅਧਿਕਾਰ ਹਾਸਲ ਨਹੀਂ ਹੁੰਦੇ। ਸਮਾਜ ਦੇ ਦੂਜੇ ਪ੍ਰਭਾਵਸ਼ਾਲੀ ਅਤੇ ਤਾਕਤਵਰ ਵਰਗ ਮਨੁੱਖੀ ਅਧਿਕਾਰਾਂ ਵਿਚ ਵਿਘਨ ਪਾਉਂਦੇ ਨਜ਼ਰ ਆਉਂਦੇ ਹਨ। ਇਹ ਪ੍ਰਭਾਵਸਾ ਵਰਗ ਹਰ ਹੀਲੇ ਅਤੇ ਜੋ ਨਾਲ ਆਪਣੀ ਗ਼ਲਤ ਗੱਲ ਮਨਵਾਉਣੀ ਅਤੇ ਦੂਜਿਆਂ ਦੀ ਸਹੀ ਗੱਲ ਨੂੰ ਗ਼ਲਤ ਸਾਬਤ ਕਰਨ

ਵਿਚ ਜੋ ਲਾ ਦਿੰਦੇ ਹਨ। ਅਜਿਹੀ ਸਥਿਤੀ ਭਾਰਤ ਵਰਗੇ ਦੇਸ਼ ਵਿਚ ਵੱਖ-ਵੱਖ ਸਮਿਆਂ ਵਿਚ ਵੇਖਣ ਨੂੰ ਮਿਲਦੀ ਹੈ। ਅਜਿਹੇ ਹੀ ਮਨੁੱਖੀ ਅਧਿਕਾਰਾਂ ਦੇ ਘਾਣ ਦੀ ਇਕ ਪ੍ਰਸਿੱਧ ਉਦਾਹਰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਾਹਮਣੇ ਆਉਂਦੀ ਹੈ ਜਿਸ ਦਾ ਵਰਣਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਰਦੇ ਹੋਏ ਗੁਰੂ ਸਾਹਿਬ ਫ਼ਰਮਾਉਂਦੇ ਹਨ:

*ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥* *(ਪੰਨਾ ੭੧੭)*

ਸਮੇਂ ਦੀ ਹਕੂਮਤ ਦਾ ਇਹ ਫਰਜ਼ ਹੈ ਕਿ ਉਹ ਆਪਣੀ ਪਰਜਾ ਦੇਸ਼ ਵਾਸੀਆਂ ਦੀ ਰੱਖਿਆ ਕਰੇ, ਉਨ੍ਹਾਂ ਨੂੰ ਨਿਆਂ ਦੇਵੇ ਅਤੇ ਬਾਹਰੀ ਹਮਲਿਆਂ ਤੋਂ ਬਚਾਏ। ਜੇਕਰ ਸਮੇਂ ਦੀ ਹਕੂਮਤ ਆਪਣੀ ਪਰਜਾ ਨੂੰ ਬਚਾਉਣ ਅਤੇ ਨਿਆਂ ਦੇਣ ਵਿਚ ਅਸਫਲ ਰਹਿੰਦੀ ਹੈ ਤਾਂ ਦੇਸ਼-ਵਾਸੀਆਂ ਦੇ ਮਨਾਂ ਵਿਚ ਅਸ਼ਾਂਤੀ ਅਤੇ ਅਰਾਜਕਤਾ ਦੀ ਭਾਵਨਾ ਫੈਲ ਜਾਂਦੀ ਹੈ ਜੋ ਕਿ ਦੇਸ਼ ਨੂੰ ਕਮਜੋ ਕਰਨ ਲਈ ਜ਼ਿੰਮੇਵਾਰ ਹੁੰਦੀ ਹੈ। ਕਿਸੇ ਵੀ ਦੇਸ਼ ਦੀ ਅੰਦਰੂਨੀ ਸਥਿਤੀ ਉੱਤੇ ਹੀ ਬਾਹਰੀ ਹਮਲੇ ਨਿਰਭਰ ਕਰਦੇ ਹਨ ਜੇਕਰ ਦੇਸ਼-ਵਾਸੀ ਦੇਸ਼ ਨੂੰ ਪ੍ਰੇਮ ਕਰਦੇ ਹਨ ਤਾਂ ਵੱਡੀਆਂ ਤੋਂ ਵੱਡੀਆਂ ਤਾਕਤਾਂ ਵੀ ਉਸ ਦੇਸ਼ 'ਤੇ ਹਮਲਾ ਕਰਨ ਤੋਂ ਝਿਜਕਦੀਆਂ ਹਨ। ਅਸ਼ੋਕ ਦੀ ਕਾਲਿੰਗਾ 'ਤੇ ਜਿੱਤ ਖੂਨੀ ਯੁੱਧ ਦੀ ਗਵਾਹੀ ਭਰਦੀ ਹੈ ਜਿਸ ਵਿਚ ਅਸੋ ਦੀਆਂ ਭਾਰੀ ਫੌਜਾਂ ਦਾ ਮੁਕਾਬਲਾ ਕਾਲਿੰਗਾ ਦੇ ਹਰ ਆਮ ਨਾਗਰਿਕ ਨੇ ਕੀਤਾ ਜਿਸ ਨਾਲ ਅਸੋ ਨੂੰ ਕਾਲਿੰਗਾ ਜਿੱਤਣ ਵਿਚ ਮੁਸ਼ਕਲ ਪੇਸ਼ ਆਈ। ਅਸ਼ੋਕ ਨੇ ਆਪਣੀ ਤਾਕਤ ਨਾਲ ਕਾਲਿੰਗਾ 'ਤੇ ਬਾਹਰੀ ਤੌਰ 'ਤੇ ਨਜ਼ਰ ਆਉਣ ਵਾਲੀ ਜਿੱਤ ਹਾਸਲ ਕਰ ਲਈ ਪਰ ਇਸ ਬੇਹੱਦ ਖੂਨੀ ਯੁੱਧ ਨੇ ਉਸ ਦਾ ਜੀਵਨ ਹੀ ਬਦਲ ਦਿੱਤਾ। ਕਾਲਿੰਗਾ ਦੇ ਯੁੱਧ ਨੇ ਸਾਬਤ ਕਰ ਦਿੱਤਾ ਕਿ ਮਨੁੱਖੀ ਅਧਿਕਾਰਾਂ ਦੇ ਪਾਲਣ ਨਾਲ ਹੀ ਕੋਈ ਦੇਸ਼ ਮਜ਼ਬੂਤ ਹੁੰਦਾ ਹੈ। ਬਾਬਰ ਦੇ ਭਾਰਤ ਤੇ ਹਮਲੇ ਸਮੇਂ ਇੱਥੋਂ ਦੇ ਸ਼ਾਸਕ ਆਪਣੀ ਪਰਜਾ ਨੂੰ ਨਿਆਂ ਅਤੇ ਸੁਰੱਖਿਆ ਦੇਣ ਵਿਚ ਅਸਫਲ ਰਹੇ। ਇੱਥੋਂ ਦੇ ਹਾਕਮਾਂ ਦੀ ਤਸਵੀਰ ਪੇਸ਼ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਦੱਸਦੇ ਹਨ:

- *ਕਾਜੀ ਹੋਇ ਕੈ ਬਹੈ ਨਿਆਇ॥*
  *ਫੇਰੇ ਤਸਬੀ ਕਰੇ ਖੁਦਾਇ॥*
  *ਵਢੀ ਲੈ ਕੈ ਹਕੁ ਗਵਾਏ॥* *(ਪੰਨਾ ੯੫੧)*
- *ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ ਬੈਠੇ ਸੁਤੇ॥*
  *ਚਾਕਰ ਨਹਦਾ ਪਾਇਨਿ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥*
  *(ਪੰਨਾ ੧੨੮੮)*

ਸਮਾਜ ਦੀ ਅਜਿਹੀ ਅਵਸਥਾ ਮਨੁੱਖੀ ਜੀਵਨ ਦਾ ਅਧਿਆਤਮਕ ਅਤੇ ਸਦਾਚਾਰਕ ਵਿਕਾਸ ਰੋਕ ਦਿੰਦੀ ਹੈ। ਮਨੁੱਖੀ ਅਧਿਕਾਰਾਂ ਦਾ ਘਾਣ ਹੋਣ ਲੱਗਦਾ ਹੈ ਅਤੇ ਸਮਾਜਕ ਵਿਵਸਥਾ ਤਹਿਸ-ਨਹਿਸ ਹੋ ਜਾਂਦੀ ਹੈ। ਗੁਰੂ ਜੀ ਨੇ ਪਤਨ ਵੱਲ ਜਾ ਰਹੀ ਰਾਜਨੀਤਿਕ ਸ਼ਕਤੀ ਨੂੰ ਸਦਾਚਾਰ ਵੱਲ ਮੋੜਨ ਲਈ ਆਮ ਲੋਕਾਂ ਨੂੰ ਵੰਗਾਰ ਦਿੰਦੇ ਹੋਏ ਕਿਹਾ :

*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* *(ਪੰਨਾ ੧੪੨)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਾਜ ਵਿਚ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਲੋਕਾਂ ਨੂੰ ਅੱਗੇ ਆਉਣ ਦੀ ਵੰਗਾਰ ਦਿੱਤੀ ਅਤੇ ਨਾਲ ਹੀ ਇਹ ਸਪਸ਼ਟ ਕਰ ਦਿੱਤਾ ਕਿ ਜੋ ਵੀ ਵਿਅਕਤੀ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਅੱਗੇ ਆਉਣਾ ਚਾਹੁੰਦਾ ਹੈ ਉਹ ਆਪਣੀ ਜਾਨ

ਦੀ ਪਰਵਾਹ ਨਾ ਕਰੇ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* (ਪੰਨਾ ੧੪੧੨)

ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਿਰਜਣਾ ਕੀਤੀ। ਖਾਲਸੇ ਦਾ ਜੀਵਨ ਉਦੇਸ਼ ਨਿਰਧਾਰਤ ਕੀਤਾ ਗਿਆ ਕਿ ਉਹ ਗ਼ਰੀਬਾਂ ਅਤੇ ਨਿਤਾਣਿਆਂ ਦੀ ਰਾਖੀ ਲਈ ਵਚਨਬੱਧ ਰਹੇਗਾ। ਭਾਈ ਨੰਦ ਲਾਲ ਜੀ ਖਾਲਸੇ ਦੀ ਮਨੁੱਖੀ ਅਧਿਕਾਰਾਂ ਪ੍ਰਤੀ ਦ੍ਰਿੜ੍ਹਤਾ ਦਾ ਵਰਣਨ ਕਰਦੇ ਹੋਏ ਕਹਿੰਦੇ ਹਨ :

*ਖਾਲਸਾ ਸੋਇ ਸ਼ਸਤਰ ਕੋ ਧਾਰੈ॥ ਖਾਲਸਾ ਸੋਇ ਦੁਸ਼ਟ ਕੋ ਮਾਰੈ॥*

(ਤਨਖਾਹਨਾਮਾ, ੫੪)

ਮਨੁੱਖੀ ਅਧਿਕਾਰਾਂ ਦਾ ਜੋ ਰੂਪ ਅੱਜ ਨਜ਼ਰ ਆ ਰਿਹਾ ਹੈ ਉਹ ਪਹਿਲੇ ਸਮਾਜ ਵਿਚ ਕਿਤੇ ਵੀ ਨਜ਼ਰ ਨਹੀਂ ਆਉਂਦਾ। ਪਹਿਲੇ ਸਮਿਆਂ ਵਿਚ ਦ੍ਰਿਸ਼ਟ ਤੌਰ 'ਤੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਹੁੰਦੀ ਸੀ ਅਤੇ ਪ੍ਰਤੱਖ ਤੌਰ 'ਤੇ ਉਸ ਦਾ ਜੁਆਬ ਦਿੱਤਾ ਜਾਂਦਾ ਸੀ। ਅਜੋਕੇ ਸਮੇਂ ਵਿਚ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦੀਆਂ ਸੂਖ਼ਮ ਤਕਨੀਕਾਂ ਸਾਹਮਣੇ ਆਈਆਂ ਹਨ ਜਿੱਥੇ ਲੋਕਤੰਤਰੀ ਪ੍ਰਕਿਰਿਆ ਵਿਚ ਦੇਸ਼ ਦੇ ਕਈ ਆਗੂ ਹੀ ਲੋਕਾਂ ਦੇ ਅਧਿਕਾਰਾਂ ਦੀ ਉਲੰਘਣਾ ਕਰ ਰਹੇ ਹਨ। ਅਜਿਹੇ ਸਮੇਂ ਲੋਕਾਂ ਨੂੰ ਵੀ ਨਵੇਂ ਤੌਰ-ਤਰੀਕਿਆਂ ਨਾਲ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕਰਨ ਵਾਲਿਆਂ ਨੂੰ ਜੁਆਬ ਦੇਣਾ ਚਾਹੀਦਾ ਹੈ, ਭਾਵ ਲੋਕਤੰਤਰ ਵਿਚ ਚੁਣਨ ਦੀ ਪ੍ਰਕਿਰਿਆ ਸਮੇਂ ਇਨ੍ਹਾਂ ਨੂੰ ਲਾਂਭੇ ਕਰ ਦੇਣਾ ਚਾਹੀਦਾ ਹੈ। ਭ੍ਰਿਸ਼ਟ ਅਤੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕਰਨ ਵਾਲੇ ਕਥਿਤ ਆਗੂਆਂ ਦਾ ਟਾਕਰਾ ਕਰਨ ਲਈ ਜਨ-ਚੇਤਨਾ ਦੀ ਲੋੜ ਪੈਂਦੀ ਹੈ। ਗੁਰਬਾਣੀ ਅਜਿਹੀ ਹੀ ਜਨ-ਚੇਤਨਾ ਉਜਾਗਰ ਕਰਨ ਦਾ ਮਾਰਗ ਦਰਸਾਉਂਦੀ ਹੈ। ਇਸ ਦੇ ਨਾਲ ਹੀ ਗੁਰਬਾਣੀ ਦੁਨੀਆਂ ਵਿਚ ਕਿਤੇ ਵੀ ਹੋ ਰਹੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਪ੍ਰਤੀ ਚੇਤਨਾ ਪੈਦਾ ਕਰਨ ਵਿਚ ਯੋਗਦਾਨ ਪਾ ਰਹੀ ਹੈ। ਦੁਨੀਆਂ ਦੇ ਜਿਸ ਵੀ ਕੋਨੇ ਵਿਚ ਗੁਰੂ ਦੇ ਨਾਮ-ਲੇਵਾ ਸਿੱਖ ਬੈਠੇ ਹਨ ਉਹ ਉਸ ਆਪਣੇ-ਆਪਣੇ ਦੇਸ਼ ਦੇ ਕਾਨੂੰਨੀ ਢਾਂਚੇ ਅੰਦਰ ਰਹਿ ਕੇ ਮਨੁੱਖੀ ਅਧਿਕਾਰਾਂ ਦੇ ਹੱਕ ਵਿਚ ਆਵਾਜ਼ ਬੁਲੰਦ ਕਰ ਸਕਦੇ ਹਨ ਅਤੇ ਇਸ ਸੰਬੰਧੀ ਪ੍ਰੇਰਨਾ ਅਤੇ ਅਗਵਾਈ ਪ੍ਰਦਾਨ ਕਰਨ ਵਿਚ ਗੁਰਬਾਣੀ ਅਹਿਮ ਭੂਮਿਕਾ ਨਿਭਾਉਂਦੀ ਹੈ। ਗੁਰਬਾਣੀ ਸਮੁੱਚੀ ਦੁਨੀਆਂ ਦਾ ਸਦਾਚਾਰਕ ਸਮਾਜ ਸਿਰਜਣ ਵਿਚ ਚਾਨਣ- ਮੁਨਾਰੇ ਵਜੋਂ ਕੰਮ ਕਰਦੀ ਹੈ:

*ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥* (ਪੰਨਾ ੬੭)



# ਲੇਖਕਾਂ ਦੇ ਪਤੇ

| | |
|---|---|
| -ਪ੍ਰੋ: ਕਿਰਪਾਲ ਸਿੰਘ ਬਡੂੰਗਰ | ਚੇਅਰਮੈਨ, ਪੱਛੜੀਆਂ ਸ਼੍ਰੇਣੀਆਂ ਕਮਿਸ਼ਨ, ਪੰਜਾਬ ਅਤੇ ਸਾਬਕਾ ਪ੍ਰਧਾਨ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਪਿੰਡ ਤੇ ਡਾਕ: ਬਡੂੰਗਰ (ਪਟਿਆਲਾ) |
| -ਡਾ. ਕੁਲਦੀਪ ਸਿੰਘ (ਧੀਰ) | ਸਾਬਕਾ ਪ੍ਰੋਫੈਸਰ ਅਤੇ ਡੀਨ, ਪੰਜਾਬੀ ਯੂਨੀਵਰਸਿਟੀ ਪਟਿਆਲਾ। # 2/9, ਗੁਰੂ ਨਾਨਕ ਨਗਰ, ਪਟਿਆਲਾ। |
| -ਗਿਆਨੀ ਬਲਵੰਤ ਸਿੰਘ ਕੋਠਾਗੁਰੂ | ਪਿੰਡ ਤੇ ਡਾਕ: ਕੋਠਾਗੁਰੂ (ਬਠਿੰਡਾ)-151206. |
| -ਸ. ਵਰਿਆਮ ਸਿੰਘ | ਡਾਇਰੈਕਟਰ, ਧਾਰਮਿਕ ਸਿੱਖਿਆ ਅਤੇ ਖੋਜ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਫਤਹਿਗੜ੍ਹਚੂੜੀਆਂ ਰੋਡ, ਅੰਮ੍ਰਿਤਸਰ। |
| -ਸਿਮਰਜੀਤ ਸਿੰਘ | ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਵਾਰਡ ਨੰ: 6, # 607, ਆਦਰਸ਼ ਕਲੋਨੀ, ਖੰਨਾ (ਲੁਧਿਆਣਾ) |
| -ਸੁਰਿੰਦਰ ਸਿੰਘ ਨਿਮਾਣਾ | ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ। # 5, ਪੁਰਾਣੀ ਹੰਸਲੀ, ਨਵਾਂ ਤਹਿਸੀਲਪੁਰਾ, ਸ੍ਰੀ ਅੰਮ੍ਰਿਤਸਰ। |
| -ਡਾ. ਬਲਕਾਰ ਸਿੰਘ | # 34 ਅਰਬਨ ਐਸਟੇਟ, ਫੇਜ਼ 1, ਪਟਿਆਲਾ - 147002 |
| -ਡਾ. ਜਸਵਿੰਦਰ ਕੌਰ | ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। |
| -ਡਾ. ਸ਼ਮਸ਼ੇਰ ਸਿੰਘ | # 1133, ਸ਼ੇਖਪੁਰਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ। |
| -ਡਾ. ਸ਼ਰਨ ਕੌਰ | ਰੀਡਰ, ਸੰਸਕ੍ਰਿਤ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। |
| -ਸ. ਸੁਖਦੇਵ ਸਿੰਘ ਸ਼ਾਂਤ | # 36-ਬੀ, ਰਤਨ ਨਗਰ, ਪਟਿਆਲਾ। |
| -ਡਾ. ਪਰਮਵੀਰ ਸਿੰਘ | ਰੀਡਰ, ਸਿੱਖ ਵਿਸ਼ਵ ਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। # 65-ਈ, ਹੀਰਾ ਨਗਰ, ਪਟਿਆਲਾ। |

